ਤੇ ਯੂ.ਪੀ. ਪੁਲੀਸ ਨੇ ਪ੍ਰੇਸ਼ਾਨ ਕੀਤਾ।

ਦਰਅਸਲ 2014 ਤੋਂ ਪਿਛੋਂ ਜੋ ਦੋ ਪ੍ਰਮੁੱਖ ਸੰਸਥਾਵਾਂ ਸਤਾ ਤੇ ਬਿਰਾਜਮਾਨ ਰਾਜਸੀ ਧਿਰਾਂ ਦੇ ਨਿਸ਼ਾਨੇ ਉਤੇ ਹਨ ਉਹਨਾ ਚੋਂ ਇਕ ਯੂਨੀਵਰਸਿਟੀ ਹੈ ਅਤੇ ਦੂਸਰਾ ਮੀਡੀਆ ਹੈ। ਦੋਵੇਂ ਸੰਸਥਾਵਾਂ ਸਰਕਾਰ ਦੀ ਅਲੋਚਨਾ ਕਰਨ ਤੇ ਲੋਕਾਈ ਨੂੰ ਜਾਗਰੂਕ ਕਰਨ ਦੀ ਅਹਿਮ ਭੂਮਿਕਾ ਨਿਭਾਉਂਦੀਆਂ ਆ ਰਹੀਆ ਹਨ। ਆਰ.ਐਸ.ਐਸ. ਤੇ ਬੀਜੇਪੀ ਨੇ ਕਾਰਪੋਰੇਟੀ ਪੂੰਜੀ ਨਾਲ ਮਿਲ ਕੇ ਇਕ ਪਾਸੇ ਉਹ ਮੀਡੀਆ ਖੜਾ ਕਰ ਲਿਆ ਹੈ ਜਿਹੜਾ ਸਤਾ ਤੇ ਸੱਤਾਧਾਰੀ ਰਾਜਸੀ ਪਾਰਟੀਆਂ ਦੇ ਗੁਣ ਗਾਨ ਕਰਦਾ ਹੈ ਅਤੇ ਸਰਕਾਰ ਵਿਰੋਧੀ ਹਰ ਵਿਚਾਰ ਹਰ ਸੰਘਰਸ਼ ਨੂੰ ਬਦਨਾਮ ਕਰਨ ਦੀ ਭੂਮਿਕਾ ਨਿਭਾਉਂਦਾ ਆ ਰਿਹਾ ਹੈ। ਦੂਸਰੇ ਪਾਸੇ ਪ੍ਰਿੰਟ ਮੀਡੀਆ ਦੇ ਸਥਾਨਕ ਪੱਤਰਕਾਰਾਂ ਨੂੰ ਵੀ ਲੋਭ ਲਾਲਚ 'ਚ ਫਸਾਉਣ ਦੀਆਂ ਕੋਸ਼ਿਸ਼ਾਂ ਰਹਿੰਦੀਆਂ ਹਨ ਪਰ ਜਿਹੜੇ ਹਕੂਮਤ ਤੇ ਹਕੂਮਤ ਤੇ ਬਿਰਾਜਮਾਨ ਕੱਟੜਵਾਦੀ ਹਿੰਦੂਤਵੀ ਵਿਚਾਰਧਾਰਾ ਦੇ ਵਿਰੋਧੀ ਹਨ, ਨਾਲ ਦੂਸਰੀ ਤਰ੍ਹਾਂ ਨਿਪਟਿਆ ਜਾਂਦਾ ਹੈ। ਸਾਲ 2014 ਤੋਂ 2019 ਦਰਮਿਆਨ 40 ਜਰਨਲਿਸਟਾਂ ਨੂੰ ਮਾਰ ਦਿਤਾ ਗਿਆ ਅਤੇ 198 ਉਤੇ ਹਮਲੇ ਹੋਏ। ਯਾਦ ਹੋਵੇਗਾ 2017 ਵਿਚ ਤਿੰਨ ਪੱਤਰਕਾਰਾਂ ਦੀ ਹੱਤਿਆ ਕੀਤੀ ਗਈ ਸੀ ਜਿਨ੍ਹਾਂ 'ਚ ਇਕ ਗੋਰੀ ਲੰਕੇਸ਼ ਵੀ ਸੀ। ਜਿਸ ਦੇ ਕਤਲ ਦੇ ਦੋਸ਼ 'ਚ ਗ੍ਰਿਫਤਾਰ ਦੋਸ਼ੀ ਇਕ ਕੱਟੜਵਾਦੀ ਹਿੰਦੂ ਰਾਸ਼ਟਰਵਾਦੀ ਜਮਾਤ ਨਾਲ ਜੁੜਿਆ ਹੋਇਆ ਹੈ। ਪੱਤਰਕਾਰ- ਪੁਲੀਸ, ਰਾਜਨੀਤਕ ਕਾਰਕੁੰਨਾਂ ਅਤੇ ਅਪਰਾਧਿਕ ਸਮੂਹਾਂ ਦੇ ਜਬਰ ਦਾ ਸ਼ਿਕਾਰ ਹੋ ਰਹੇ ਹਨ।

ਪ੍ਰੈਸ ਦੀ ਆਜਾਦੀ ਸੰਬਧੀ 2020 ਦੀ ਇਕ ਰਿਪੋਰਟ ਜਾਰੀ ਹੋਈ ਹੈ ਜਿਸਨੂੰ ਰਿਪੋਰਟਸ ਵਿਦਆਉਟ ਬਾਰਡਰਜ਼ (Reports without Borders) ਦੇ ਨਾਮ ਨਾਲ ਜਾਣਿਆ ਜਾਂਦਾ ਹੈ। 180 ਦੇਸਾਂ ਦੇ ਸਰਵੇ ਦੇ ਅਧਾਰਤ ਵਿਸ਼ਵ ਪ੍ਰੈਸ ਦੀ ਆਜਾਦੀ ਦਾ ਸੂਚਕ ਅੰਕ ਤਹਿ ਕਰਨ ਵਾਲੀ ਇਸ ਰਿਪੋਰਟ ਮੁਤਾਬਕ ਪ੍ਰੈਸ ਦੀ ਆਜ਼ਾਦੀ ਦੇ ਮਾਮਲੇ 'ਚ ਭਾਰਤ 142 ਸਥਾਨ ਉਤੇ ਹੈ। 2016 ਵਿਚ ਭਾਰਤ ਦਾ ਸਥਾਨ 133ਵਾਂ ਸੀ। 2017 ਵਿਚ 136ਵਾਂ, 2018 ਵਿਚ 138ਵਾਂ, 2019 ਵਿਚ 140ਵਾਂ ਅਤੇ 2020 ਵਿਚ 142ਵਾਂ। ਭਾਰਤ ਵਿਚ ਪ੍ਰੈਸ ਦੀ ਆਜਾਦੀ ਵਿਚਾਰ ਰੱਖਣ ਤੇ ਪ੍ਰਗਟ ਕਰਨ ਦੀ ਆਜ਼ਾਦੀ ਸਭ ਤੋਂ ਵੱਧ ਖਤਰੇ ਵਿਚ ਹੈ। 180 ਦੇਸ਼ਾਂ ਵਿਚੋਂ ਸਿਰਫ 24ਫੀਸਦੀ ਦੇਸ਼ ਹੀ ਹਨ ਜਿਥੇ ਪ੍ਰੈਸ ਦੀ ਆਜਾਦੀ ਲਈ ਕੁੱਝ ਹੱਦ ਤੱਕ ਸੁਖਾਵਾਂ ਮਹੌਲ ਹੈ। 29 ਫੀਸਦੀ ਦੇਸ਼ਾਂ ਜਿਨ੍ਹਾਂ 'ਚ ਭਾਰਤ ਵੀ ਹੈ ਪਤਰਕਾਰਤਾ ਲਈ ਚੁਣੌਤੀ ਵਾਲੀਆਂ ਹਾਲਤਾਂ ਹਨ।

ਕਾਰਵਾਂ ਦੇ ਸੰਪਦਕ ਵਿਨੋਦ ਜੋਸ਼ ਦਾ ਕਹਿਣਾ ਹੈ ਕਿ, ''ਇਥੇ ਇਕ ਕਹਾਣੀ ਹੈ ਜੋ ਬਹੁਤ ਖਤਰਨਾਕ ਹੈ। ਅਸੀਂ ਧਰੁਵੀਕ੍ਰਿਤ ਸਮੇਂ ਵਿਚ ਰਹਿ ਰਹੇ ਹਾਂ। ਜਿਥੇ ਸਰਕਾਰ ਦੇ ਅਲੋਚਕਾਂ ਨੂੰ ਦੇਸ਼ਧ੍ਰੋਹੀ ਕਰਾਰ ਦਿਤਾ ਜਾਂਦਾ ਹੈ। ਪੱਤਰਕਾਰ ਦਾ ਕੰਮ ਸਰਕਾਰ ਤੋਂ ਸਵਾਲ ਪੁੱਛਣਾ ਹੈ।'' ਜਿਸਦੀ ਮਨਾਹੀ ਹੈ।

ਫਰੀਡਮ ਹਾਊਸ ਦੀ ਇਕ ਰਿਪੋਰਟ 'ਚ ਇਹ ਕਿਹਾ ਗਿਆ ਹੈ ਕਿ ''ਦੁਨੀਆਂ ਦੀ ਸਭ ਤੋਂ ਵਧ ਆਬਾਦੀ ਵਾਲਾ ਲੋਕਤੰਤਰ ਭਾਰਤ ਇਹ ਸੰਦੇਸ਼ ਦੇ ਰਿਹਾ ਹੈ ਕਿ ਸਰਕਾਰ ਨੂੰ ਜਵਾਬਦੇਹ ਠਹਿਰਾਉਣਾ ਪ੍ਰੈਸ ਦੀ ਜੁੰਮੇਵਾਰੀ ਦਾ ਹਿੱਸਾ ਨਹੀਂ ਹੈ।

ਫਰੀ ਸਪੀਚ ਕਲੈਕਟਿਵ ਦੀ ਗੀਤਾ ਸ਼ਰੇਅ ਨੇ ਸਾਲ 2020 ਦੀ ਇਕ ਜਾਂਚ ਰਿਪੋਰਟ ਜਾਰੀ ਕੀਤੀ ਹੈ ਜਿਸ ਮੁਤਾਬਕ ਇਸ ਸਾਲ 60-70 ਪੱਤਰਕਾਰਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ 200 ਤੋਂ ਵਧ ਪੱਤਰਕਾਰਾਂ ਉਤੇ ਹਮਲੇ ਹੋਏ।

ਐਡੀਟਰ ਗਿਲਡ ਆਫ ਇੰਡੀਆ ਦਾ ਵੀ ਮੱਤ ਹੈ ਕਿ, ''ਇਥੋਂ ਦੀ ਪੁਲੀਸ ਮੀਡੀਆ ਨੂੰ ਡਰਾਉਣ ਧਮਕਾਉਣ ਪ੍ਰੇਸ਼ਾਨ ਕਰਨ ਅਤੇ ਦਬਾਉਣ ਦੀਆਂ ਕੋਸ਼ਿਸ਼ਾਂ ਕਰਦੀ ਹੈ।

ਲਿਖਣ ਤੇ ਵਿਚਾਰ ਪ੍ਰਗਟ ਕਰਨ ਵਿਰੁੱਧ ਜਿਸ ਕਾਨੂੰਨ ਦੀ ਵਰਤੋਂ ਕੀਤੀ ਜਾ ਰਹੀ ਹੈ ਉਹ ਬਰਤਾਨਵੀ ਹਾਕਮਾਂ ਦੀ ਦੇਣ ਏ। ਰਾਜਧ੍ਰੋਹ ਦਾ ਕਨੂੰਨ ਜਾਂ ਧਾਰਾ 124 (ਏ) ਜਿਸ ਦੀ ਨਿਸੰਗ ਵਰਤੋਂ ਵਿਸ਼ੇਸ਼ ਕਰਕੇ 2014 ਤੋਂ ਪਿਛੋਂ ਹੋਈ ਅਤੇ ਕੀਤੀ ਜਾ ਰਹੀ ਹੈ। 405 ਲੋਕਾਂ ਉਤੇ ਇਕ ਕਾਨੂੰਨ ਲਾ ਕੇ ਮੁਕੱਦਮੇ ਦਰਜ ਕੀਤੇ ਅਤੇ ਜੇਲ੍ਹਾਂ 'ਚ ਸੁਟਿਆ ਗਿਆ ਜਿਨ੍ਹਾਂ 'ਚ ਸਰਕਾਰ ਦੀ ਅਲੋਚਨਾ ਕਰਨ ਵਾਲੇ ਵਿਦਿਆਰਥੀ ਪੱਤਰਕਾਰ ਅਤੇ ਬੁੱਧੀਜੀਵੀ (ਕਾਲਮ ਨਵੀਸ) ਆਦਿ ਹਨ।

ਹਿੰਦੂਤਵ ਦੀ ਅਲੋਚਨਾ ਕਰਨ ਵਾਲਿਆਂ ਜਾਂ ਸਰਕਾਰ ਦੀ ਅਲੋਚਨਾ ਕਰਨ ਵਾਲਿਆਂ ਜਾਂ ਪ੍ਰਧਾਨ ਮੰਤਰੀ ਦੀ ਅਲੋਚਨਾ ਕਰਨ ਵਾਲੇ ਪੱਤਰਕਾਰਾਂ ਨੂੰ ਜਿਨ੍ਹਾਂ ਅਪਰਾਧਿਕ ਕੇਸ਼ਾਂ ਵਿਚ ਫਸਾਇਆ ਜਾਂਦਾ ਹੈ ਉਸ 'ਚ ਦੇਸ਼ ਧ੍ਰੋਹ ਦਾ ਕਾਨੂੰਨ ਧਾਰਾ 124ਏ ਪ੍ਰਮੁੱਖ ਹੈ। ਗੱਲ ਕੀ ਇਹ ਕਾਨੂੰਨ ਉਨ੍ਹਾਂ ਉਤੇ ਲਾਗੂ ਕੀਤਾ ਜਾ ਸਕਦਾ ਹੈ ਜਿਨ੍ਹਾਂ ਤੋਂ ਰਾਜ ਦੀ ਪ੍ਰਭੂਸਤਾ ਜਾਂ ਆਖੰਡਤਾ ਨੂੰ ਖਤਰਾ ਹੋਵੇ ਜਾਂ ਜਿਨ੍ਹਾਂ ਅਦਾਲਤ ਦੀ ਮਾਨਹਾਣੀ ਕੀਤੀ ਹੋਵੇ। ਜਾਂ ਫਿਰ ਸਮੂਹਕ ਅਪਰਾਧ ਲਈ ਉਕਸਾਇਆ ਹੋਵੇ। ਪਰ ਰਾਜ ਜਾਂ ਰਾਜ ਦੇ ਮੁੱਖੀ ਦੀ ਅਲੋਚਨਾ ਕਰਨਾ ਸੰਵਿਧਾਨ ਦੀ ਧਾਰਾ 19(1) ਏ ਤਹਿਤ ਵਿਚਾਰਾਂ ਦੇ ਪ੍ਰਗਟਾਅ ਦੀ ਆਜ਼ਾਦੀ ਦੇ ਘੇਰੇ ਵਿਚ ਆਉਂਦਾ ਹੈ। ਇਕ ਲੇਖਕ, ਪੱਤਰਕਾਰ ਜਾ ਬੁੱਧੀਜੀਵੀ ਜਦੋਂ ਅਜੇਹੀ ਅਲੋਚਨਾ ਕਰਦਾ ਹੈ ਤਾਂ ਉਹ ਦੇਸ਼ ਦੇ ਆਵਾਮ ਪ੍ਰਤੀ ਆਪਣੀ ਇਕ ਜੁੰਮੇਵਾਰੀ ਨਿਭਾ ਰਿਹਾ ਹੁੰਦਾ ਹੈ। ਇਹ ਅਪਰਾਧ ਦੇ ਵੀ ਘੇਰੇ ਵਿਚ ਨਹੀਂ ਆਉਂਦਾ ਦੇਸ਼ਧ੍ਰੋਹ ਦੀ ਤਾਂ ਗੱਲ ਹੀ ਦੂਰ ਦੀ ਹੈ।

ਮੈਨੂੰ 8-4-22 ਨੂੰ ਇਕ ਵਟਸਅਪ ਮੈਜਿਸ ਆਇਆ ਕਿ ਬੰਗਲੋਰ ਵਿਚ ਚਾਰ ਪ੍ਰਮੁੱਖ ਸਖਸੀਅਤਾ ਸੰਜੈ ਨਗਰ ਪੁਲੀਸ ਸ਼ਟੇਸ਼ਨ ਵਿਚ ਪਿਛਲੇਰੇ 48 ਘੰਟਿਆਂ ਤੋਂ ਬੈਠੀਆਂ ਹਨ ਅਤੇ ਮੰਗ ਕਰ ਰਹੀਆਂ ਹਨ ਕਿ ਉਸ ਧਾਰਮਿਕ ਕੱਟੜਵਾਦੀ ਆਗੂ ਵਿਰੁਧ ਪਰਚਾ ਦਰਜ ਕੀਤਾ ਜਾਵੇ ਜਿਹਨੇ ਆਪਣੇ ਫਿਰਕੇ ਦੇ ਲੋਕਾਂ ਨੂੰ ਦੂਸਰੇ ਫਿਰਕੇ ਦੇ ਲੋਕਾਂ ਦੀਆਂ ਦੁਕਾਨਾਂ ਤੋਂ ਫਲ-ਸਬਜੀਆਂ ਜਾਂ ਹੋਰ ਸਾਮਾਨ ਖਰੀਦਨ ਦਾ ਸੱਦਾ ਦਿਤਾ ਹੈ ਅਤੇ ਉਸ ਦੀ ਭਾਸ਼ਾ ਵਿਚ ਘੱਟ ਗਿਣਤੀ ਫਿਰਕੇ ਨੂੰ ਆਰਥਿਕ ਤੌਰ ਤੇ ਕਮਜ਼ੋਰ ਕਰਨ ਦਾ ਜੇਹਾਦ ਵਿਢ ਦੇਵੋ।' ਇਹ ਇਕ ਅਪਰਾਧਿਕ ਮਾਮਲਾ ਹੈ। ਸੰਵਿਧਾਨ ਇਸ ਦੀ ਇਜ਼ਾਜ਼ਤ ਨਹੀਂ ਦਿੰਦਾ। ਇਸੇ ਆਧਾਰਤ ਉਹ ਬੁੱਧੀਜੀਵੀ ਜਿਨ੍ਹਾਂ 'ਚ ਵਕੀਲ ਤੇ ਇੰਨਜੀਨੀਅਰ ਵੀ ਹਨ। ਹਿੰਦੂਤਵੀ ਵਿਚਾਰਾਂ ਵਾਲੇ ਅਜੇਹੇ ਭੜਕਾਉ ਲੋਕਾਂ ਵਿਰੁੱਧ ਫਿਰਕਿਆਂ 'ਚ ਨਫਰਤ ਭੜਕਾਉਣ ਦਾ ਕੇਸ ਦਰਜ ਕਰਨ। ਪਰ ਸੰਜੇ ਨਗਰ ਪੁਲੀਸ ਸਟੇਸ਼ਨ ਦੇ ਇੰਨਸਪੈਕਟਰ ਦੀ ਇਹ ਦਲੀਲ ਹੈ ਕਿ, ''ਇਹ ਵਿਚਾਰਾਂ ਦੀ ਆਜ਼ਾਦੀ ਦਾ ਮਾਮਲਾ ਹੈ।'' ਕੈਸੀ ਵਿਡੰਬਨਾ ਹੈ ਦੇਸ਼ ਕਿਥੇ ਆ ਕੇ ਖਲੋ ਗਿਆ ਹੈ। ਇਕ ਘਟ ਗਿਣਤੀ ਫਿਰਕੇ ਨੂੰ ਧਮਕੀਆਂ ਦੇਣੀਆਂ, ਵਿਚਾਰਾਂ ਦੀ ਆਜਾਦੀ ਦੇ ਘੇਰੇ 'ਚ ਆਉਂਦਾ ਹੈ। ਪਰ ਜੇ ਕੋਈ ਪੱਤਰਕਾਰ ਕਿਸੇ ਵਿਧਾਇਕ ਦੀ ਅਲੋਚਨਾ ਕਰਦਾ ਹੈ ਸੁਆਲ ਪੁੱਛਦਾ ਹੈ ਤਾਂ ਉਹ ਅਪਰਾਧ ਹੋ ਜਾਂਦਾ ਹੈ। ਜਦੋਂ ਥਾਣੇਦਾਰ ਇਹ ਤਹਿ ਕਰਨ ਲਗ ਜਾਵੇ ਕਿ ਇਕ ਪੱਤਰਕਾਰ ਨੇ ਕੀ ਲਿਖਣਾ ਹੈ, ਕੀ ਦਿਖਉਣਾ ਹੈ ਤਾਂ ਸੱਚੀਉ ਹੀ ਇਕ ਖਤਰਨਾਕ ਸਮੇਂ ਦਾ ਸੰਕੇਤ ਹੈ,।

ਯਾਦ ਹੋਵੇਗਾ 1975 'ਚ ਜਦੋਂ 21 ਮਹੀਨੇ ਮੀਡੀਆ ਬੰਦ ਰਿਹਾ ਸੀ। ਉਹ ਐਲਾਨੀ ਐਮਰਜੈਸੀ ਦਾ ਦੌਰ ਸੀ। ਪਰ 2014 ਤੋਂ ਪਿਛੋਂ ਜਿਵੇਂ ਪੜਾਅ ਦਰ ਪੜਾਅ ਅਸੀਂ ਅਣ ਐਲਾਨੀ ਐਮਰਜੈਂਸੀ ਦੇ ਦੌਰ 'ਚ ਪ੍ਰਵੇਸ਼ ਕਰ ਰਹੇ ਹਾਂ ਅਤੇ ਸੱਤਾ ਤੇ ਸਤਾ ਦਾ ਪੁਲਸੀਆ ਡੰਡਾ, ਕਾਨੂੰਨ ਅਤੇ ਸਤਾ ਦੀ ਹਮਾਇਤੀ ਲੱਠਮਾਰ ਜਨੂੰਨੀ ਫੋਰਸ, ਸਾਨੂੰ ਵਿਚਾਰਾਂ ਦੀ ਆਜ਼ਾਦੀ ਦੇ ਪਾਠ ਪੜਾਉਣ ਤੇ ਸਿਖਾਉਣ ਦੀ ਭੂਮਿਕਾ ਅਦਾ ਕਰ ਰਹੀ ਹੈ ਇਹ ਵਿਚਾਰਾਂ ਦੇ ਪ੍ਰਗਟਾਅ ਦੀ ਆਜਾਦੀ ਉਤੇ ਸਭ ਤੋਂ ਖਤਰਨਾਕ ਹਮਲਿਆਂ ਦਾ ਦੌਰ ਹੈ। ਰਵੀਸ਼ ਕੁਮਾਰ ਜੋ ਮੋਦੀ ਹਕੂਮਤ ਦਾ ਮੁਖਰ ਅਲੋਚਕ ਹੈ ਨੂੰ

**(ਬਾਕੀ ਸਫਾ 17 'ਤੇ)**

# ਜਥੇਦਾਰ ਸੁਦਰਸ਼ਨ ਸਿੰਘ ਜੀ



ਨਾਮਧਾਰੀ ਪੰਥ ਦੇ ਬਾਬਾ ਬੋਹੜ, ਮਹਾਨ ਪ੍ਰਚਾਰਕ, ਆਪਣੇ ਵਖਿਆਨ ਦੇ ਨਾਲ ਸੰਗਤ ਨੂੰ ਕੀਲਣ ਵਾਲੇ, ਨਾਮਧਾਰੀ ਦਰਬਾਰ ਦੇ ਸਾਬਕਾ ਸਟੇਜ ਸਕੱਤਰ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੇ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ, ਦਾਸ ਦੇ ਵਿਦਿਆ ਦਾਤਾ ਸ੍ਰੀ ਮਾਨ ਜਥੇਦਾਰ ਸੁਦਰਸ਼ਨ ਸਿੰਘ ਜੀ ਤਕਰੀਬਨ 20 ਕੁ ਸਾਲ ਨਾਮਧਾਰੀ ਪੰਥ ਦੇ ਪ੍ਰਚਾਰ ਦੀ ਸੇਵਾ ਨਿਭਾ ਆਪਣੇ ਪੰਜ ਭੂਤਕ ਜਾਮੇ ਨੂੰ ਤਿਆਗ ਗਏ ਹਨ। ਸਤਿਗੁਰੂ ਜੀ ਕਿਰਪਾ ਕਰਨ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਲਾਲੇਪੁਰੀਆ ਪਰਿਵਾਰ ਨੂੰ ਇਹ ਅਸਹਿ ਵਿਛੋੜਾ ਸਹਿਨ ਕਰਨ ਦਾ ਬਲ ਬਖਸ਼ਣ।

ਬਾਪੂ ਜੀ! ਆਪ ਜੀ ਦਾ ਪ੍ਰਚਾਰ ਕਰਨ ਦਾ ਲਹਿਜ਼ਾ ਬਹੁਤ ਕਮਾਲ ਦਾ ਸੀ। ਆਪਣੇ ਵਿਲੱਖਣ ਲਹਿਜ਼ੇ ਦੇ ਸਦਕਾ ਹੀ ਆਪ ਜੀ ਸੰਗਤ ਨੂੰ ਬੰਨ ਲੈਂਦੇ ਸੋ। ਜਿੰਦਗੀ ਦੇ ਪਿਛਲੇ ਪਹਿਰ ਤਕਰੀਬਨ 60 ਸਾਲ ਦੀ ਉਮਰ ਵਿੱਚ ਘਰ ਦੇ ਕੰਮਕਾਰ ਨੂੰ ਤਿਲਾਜੰਲੀ ਦੇ ਆਪ ਜੀ ਨੇ ਨਾਮਧਾਰੀ ਪੰਥ ਦੇ ਦਰਵੇਸ਼ ਜਥੇਦਾਰ, ਜਥੇਦਾਰ ਗਿਆਨ ਸਿੰਘ ਜੀ ਵੀਰੋਕੇ ਵਾਲਿਆਂ ਨੂੰ ਆਪਣਾ ਉਸਤਾਦ ਧਾਰ, ਬਿਨਾ ਕਿਸੇ ਲਾਲਚ ਤੋਂ ਪੰਥ ਦਾ ਪ੍ਰਚਾਰ ਸ਼ੁਰੂ ਕੀਤਾ। ਕਾਫੀ ਲੰਮਾ ਸਮਾਂ ਆਪ ਜੀ ਨਾਮਧਾਰੀ ਦਰਬਾਰ ਦੇ ਸਟੇਜ ਸਕੱਤਰ ਵੀ ਰਹੇ ਅਤੇ 2015 ਵਿੱਚ ਆਪ ਜੀ ਸਤਿਗੁਰੂ ਉਦੇ ਸਿੰਘ ਜੀ ਤੋਂ ਖੁਸ਼ੀਆਂ ਪ੍ਰਾਪਤ ਕਰ ਸੇਵਾ ਮੁਕਤ ਹੋਏ। ਪਿਛਲੇ ਕੁਝ ਸਾਲਾਂ ਤੋਂ ਸਰੀਰ ਸਵਸਰ ਨਾ ਹੋਣ ਕਾਰਨ ਆਪ ਜੀ ਆਪਣੇ ਪਿੰਡ ਅੰਮ੍ਰਿਤਸਰ ਕਲਾਂ ਵਿਖੇ ਹੀ ਨਿਵਾਸ ਰੱਖ ਰਹੇ ਸਨ। ਜਥੇਦਾਰ ਜੀ ਦੇ ਪਾਏ ਹੋਏ ਪੂਰਨੇ ਸਦਾ ਹੀ ਨਾਮਧਾਰੀ ਪੰਥ ਦੇ ਨੌਜਵਾਨ ਜਥੇਦਾਰਾਂ ਦੀ ਅਗਵਾਈ ਕਰਦੇ ਰਹਿਣਗੇ।

ਜਥੇਦਾਰ ਜੀ, ਸੱਚੇ ਪਾਤਸ਼ਾਹ ਜੀ ਦੇ ਚਰਨਾ 'ਚ ਜਾ ਬਿਰਾਜੇ ਹਨ। ਉਨ੍ਹਾਂ ਨੇ ਗੁਰਸਿਖੀ ਦੇ ਪ੍ਰਚਾਰ ਦੀ ਸੇਵਾ ਬਾਖੂਬੀ ਨਿਭਾਈ ਹੈ। ਸੱਚੇ ਪਾਤਸ਼ਾਹ ਜੀ ਦੀਆਂ ਬੇਅੰਤ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣੇ ਪਾਵਨ ਪਵਿੱਤਰ ਉਪਦੇਸ਼ ਵਿੱਚ ਫ਼ਰਮਾਉਂਦੇ ਹਨ ਕਿ ਜਥੇਦਾਰ ਸੁਦਰਸ਼ਨ ਸਿੰਘ ਮਾਇਆ ਦੀ ਭੇਟਾ ਨਹੀਂ ਲੈਂਦੇ, ਦੀਵਾਨ ਲਾਉਣ ਸਮੇਂ ਗੁਰਸਿੱਖੀ ਦਾ ਪ੍ਰਚਾਰ ਕਰਨ ਵੇਲੇ। ਅਲਵਿਦਾ ਬਾਪੂ ਜੀ।

**-ਜਥੇਦਾਰ ਹਰਪਾਲ ਸਿੰਘ ਕਾਸ਼ੀਪੁਰ**

## ਧਰਮ ਨਿਰਪੱਖਤਾ... (ਸਫਾ 17 ਦੀ ਬਾਕੀ)

**ਦਿਸੇਰੇ:** ਗੁਰੂ ਜੀ ਨੇ ਸਾਡੇ ਜੀਵਨ ਮੁਕਤੀ ਦੇ ਰਾਹ ਨੂੰ ਉਜਾਗਰ ਕੀਤਾ। ਸਾਨੂੰ ਸਮਝਾਇਆ ਕਿ ਦੁਨਿਆਵੀਂ ਚੀਜ਼ਾਂ ਦੇ ਮੋਹ ਨੂੰ ਤਿਆਗਣਾ ਪਵੇਗਾ। ਉਨ੍ਹਾਂ ਨੇ ਦਸਿਆ ਕਿ ਨਾਸ਼ਵਾਨ ਪਦਾਰਥਾਂ ਦੀ ਉਮਰ ਬਹੁਤ ਥੋੜੀ ਹੈ। ਇਨ੍ਹਾਂ ਨਾਲ ਜ਼ਿਆਦਾ ਲਗਾਅ ਸਾਨੂੰ ਆਪਣੇ ਅਸਲੀ ਮੂਲ ਤੋਂ ਦੂਰ ਲੈ ਜਾਂਦਾ ਹੈ। ਇਹ ਸਾਡੇ ਅੰਦਰ ਕਈ ਕੁਰੀਤੀਆਂ ਨੂੰ ਜਨਮ ਦੇਂਦੇ ਹਨ। ਅਸੀਂ ਕਈ ਮਾੜੀਆਂ ਪ੍ਰਕਿਰਤੀਆਂ ਨਾਲ ਬੱਝ ਜਾਂਦੇ ਹਾਂ ਤੇ ਫਿਰ ਇਸ ਜੀਵਨ ਦੇ ਤੱਤ ਸਾਰ ਤੋਂ ਪਰੇ ਹੋ ਜਾਂਦੇ ਹਾਂ। ਜਦੋਂ ਅਸੀਂ ਇਨ੍ਹਾਂ ਪਦਾਰਥਾਂ ਨੂੰ ਜ਼ਰੂਰਤ ਵਾਂਗ ਇਸਤੇਮਾਲ ਕਰਾਂਗੇ ਤਾਂ ਇਹ ਸਾਡੇ ਅਧੀਨ ਰਹਿਣਗੀਆਂ ਨਾ ਕਿ ਅਸੀਂ ਇਨ੍ਹਾਂ ਦੇ।ਸਾਨੂੰ ਸੁੱਖ-ਦੁੱਖ ਇਕ ਬਰਾਬਰ ਹੀ ਲੱਗਣਗੇ ਤਾਂ ਉਦੋਂ ਸਮਝ ਲਉ ਕਿ ਤੁਸੀਂ ਜੀਵਨ ਦੇ ਅਸਲ ਮਨੋਰਥ ਵੱਲ ਤੁਰ ਪਏ ਹੋ। ਉਸ ਵਕਤ ਸਾਨੂੰ ਅਹਿਸਾਸ ਹੋ ਜਾਵੇਗਾ ਕਿ ਅਸੀਂ ਜੀਵਨ ਮੁਕਤੀ ਵਾਲੀ ਜੀਵਨ ਜਾਂਚ ਅਪਣਾ ਲਈ ਹੈ।

**ਮਨੁੱਖਤਾ ਦੇ ਰਖਵਾਲੇ:** ਜਿਥੇ ਗੁਰੂ ਜੀ ਨੂੰ ਕੁੱਲ ਹਿੰਦ ਦੀ ਚਾਦਰ ਕਿਹਾ ਗਿਆ ਹੈ, ਉਥੇ ਨਾਲ ਹੀ ਉਨ੍ਹਾਂ ਨੂੰ ਕੁੱਲ ਮਨੁੱਖਤਾ ਦਾ ਰਖਵਾਲਾ ਕਹਿਣਾ ਵੀ ਗਲਤ ਨਹੀਂ ਹੋਵੇਗਾ। ਗੁਰੂ ਸਾਹਿਬ ਦੀ ਮਹਾਨ ਸ਼ਹਾਦਤ ਨੂੰ ਇਹ ਮਨੁੱਖਤਾ ਸਦਾ ਯਾਦ ਰੱਖਗੀ। ਇਸ ਸ਼ਹਾਦਤ ਦੀ ਦੁਨੀਆਂ ਵਿਚ ਕੋਈ ਵੀ ਮਿਸਾਲ ਨਹੀਂ ਮਿਲਦੀ ਤੇ ਨਾ ਹੀ ਭਵਿੱਖ ਵਿਚ ਮਿਲੇਗੀ ਕਿਉਂਕਿ ਸ਼ਹਾਦਤਾਂ ਦੇਣੀਆਂ ਕੋਈ ਸੌਖੀਆਂ ਨਹੀਂ। ਸਾਡੇ ਵਰਗੇ ਅਕ੍ਰਿਤਘਣ ਮਨੁੱਖਾਂ ਤੋਂ ਤਾਂ ਅਪਨਿਆਂ ਨੂੰ ਕੋਈ ਦੁਨੀਆਵੀਂ ਵਸਤੂ ਨਹੀਂ ਦਿਤੀ ਜਾਂਦੀ, ਸ਼ਹਾਦਤਾਂ ਤਾਂ ਦੂਰ ਦੀ ਗੱਲ ਦੀ। ਸ਼ਹਾਦਤਾਂ ਲਈ ਦਿਲ ਵਿਚ ਆਪਾ ਵਾਰਨ ਦਾ ਜਜ਼ਬਾ, ਨਿਮਰਤਾ, ਪ੍ਰਮਾਤਮਾ ਤੇ ਉਸ ਦੀ ਕਿਰਤ ਨਾਲ ਪ੍ਰੇਮ, ਅਕਾਲ ਪੁਰਖ ਪ੍ਰਤੀ ਸ਼ਰਧਾ ਤੇ ਉਸ ਅਕਾਲ ਪੁਰਖ ਵਲੋਂ ਦਿਤਾ ਹੋਇਆ ਵੱਡਾ ਹੌਸਲਾ ਹੋਣਾ ਚਾਹੀਦਾ ਹੈ ਤੇ ਤਾਂ ਹੀ ਤੁਸੀਂ ਇਸ ਸਫਰ ਵਲ ਵੱਧ ਸਕਦੇ ਹੋ। ਸੋ ਸਾਡੀ ਕੌਮ ਨੂੰ ਇਹ ਮਾਣ ਹੋਣਾ ਚਾਹੀਦਾ ਕਿ ਸਾਨੂੰ ਉਨ੍ਹਾਂ ਗੁਰੂਆਂ ਦੀ ਗੁੜ੍ਹਤੀ ਮਿਲੀ ਹੈ, ਜੋ ਸਦਾ ਹੀ ਅੱਗੇ ਹੋ ਕੇ ਗਰੀਬਾਂ ਤੇ ਮਾਸੂਮਾਂ ਤੇ ਹੋ ਰਹੇ ਜ਼ੁਲਮ ਨੂੰ ਖ਼ਤਮ ਕਰਨ ਲਈ ਤਤਪਰ ਰਹਿੰਦੇ ਸਨ।

**ਅਜੋਕੇ ਸਮੈਂ ਦੀ ਲੋੜ :** ਅੱਜ ਦੀ ਨੌਜੁਆਨ ਪੀੜ੍ਹੀ ਨੂੰ ਗੁਰੂ ਜੀ ਦੀਆਂ ਸਿਖਿਆਵਾਂ ਨੂੰ ਅਪਣੇ ਜੀਵਨ ਵਿਚ ਅਪਣਾਉਣਾ ਚਾਹੀਦਾ ਹੈ। ਸਾਨੂੰ ਸਿਖਣਾ ਚਾਹੀਦਾ ਹੈ ਕਿ ਸਾਰੇ ਹੀ ਧਰਮ ਸਨਮਾਨ ਦੇ ਹੱਕਦਾਰ ਹਨ ਪਰ ਲੋੜ ਪੈਣ ਤੇ ਮਨੁੱਖਤਾ ਦਾ ਧਰਮ ਸੱਭ ਤੋਂ ਉੱਪਰ ਹੁੰਦਾ ਹੈ। ਜੇ ਸਾਡੇ ਸਾਰਿਆਂ ਵਿਚ ਇਹ ਭਾਵਨਾ ਹੀ ਬਣੀ ਰਹੀ ਤਾਂ ਹੀ ਸਾਡੇ ਸਾਰਿਆਂ ਦੇ ਧਰਮ ਸੁਰੱਖਿਅਤ ਰਹਿਣਗੇ। ਇਸੇ ਗੱਲ ਨੂੰ ਪ੍ਰਤੱਖ ਕਰ ਕੇ ਗੁਰੂ ਜੀ ਸਾਨੂੰ ਸਮਝਾ ਗਏ। ਆਉ ਸਾਰੇ ਰਲ ਕੇ ਗੁਰੁ ਸਾਹਿਬ ਜੀ ਦੀਆਂ ਸਿਖਿਆਵਾਂ ਉਤੇ ਪਹਿਰਾ ਦੇਣ ਲਈ ਵਚਨਬਧ ਹੋਈਏ।

**-ਮੋਬਾ: 8968000009**

## ਵਿਚਾਰਾਂ ਦੀ ਆਜ਼ਾਦੀ...(ਸਫਾ 16 ਦੀ ਬਾਕੀ)

ਮਾਰਨ ਦੀਆਂ ਧਮਕੀਆਂ, ਸਾਗਰਿਕਾ ਘੋਸ਼ ਨਾਮੀ ਜਰਨਲਿਸਟ ਨੂੰ ਬਲਾਤਕਾਰ ਕਰਨ ਤੇ ਮਾਰਨ ਦੀਆਂ ਧਮਕੀਆ ਤੋਂ ਕੀ ਸਤਾ ਦੀ ਉਚ ਕੁੰਮਾਂ ਤੇ ਬੈਠੇ ਅਣਜਾਣ ਹਨ ਜਾਂ ਘੋਗਲ ਕੰਨੇ। ਟਾਈਮਜ ਆਫ ਇੰਡੀਆ ਦੀ ਬਾਬੀ ਘੋਸ਼। ਕੀ ਜਿਨ੍ਹਾਂ ਨੂੰ ਖਰੀਦਿਆ ਨਹੀਂ ਜਾ ਸਕਦਾ ਉਹ ਬਰਦਾਸ਼ਤ ਕਰਨ ਯੋਗ ਵੀ ਨਹੀਂ। ਮੱਧਪ੍ਰਦੇਸ਼ ਪੁਲੀਸ ਨੇ ਪਤਰਕਾਰਾਂ ਨੂੰ ਨਿਰਵਸਤਰ ਕਰਕੇ ਜੋ ਇਹ ਸੰਦੇਸ਼ ਦੇਣ ਦੀ ਕੋਸ਼ਿਸ਼ ਕੀਤੀ ਹੈ ਕਿ ਸਤਾ ਨੂੰ ਅਲੋਚਨਾ ਕਦਾਚਿਤ ਬਰਦਾਸ਼ਤ ਨਹੀਂ ਤਾਂ ਇਹ ਵੀ ਸਾਫ ਹੈ ਕਿ ਇਸ ਕਾਰਵਾਈ ਨੇ ਸੱਤਾ ਨੂੰ ਤੇ ਸਤਾ ਦੀ ਤਾਨਾਸ਼ਾਹੀ ਨੂੰ ਨੰਗਾ ਕਰ ਦਿਤਾ ਹੈ।

ਕਲਮ ਨਵੀਸਾਂ ਪੱਤਰਕਾਰਾਂ ਲਈ ਇਹ ਬੇਹੱਦ ਵੱਡੀਆ ਚੁਣੋਤੀਆਂ ਦਾ ਦੌਰ ਹੈ। ਪ੍ਰੈਸ ਦੀ ਆਜਾਦੀ, ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ, ਸੈਕੜੇ ਸਾਲ ਲੰਮੇ ਸੰਘਰਸਾਂ ਪਿਛੋਂ ਹਾਸਲ ਕੀਤੇ ਅਧਿਕਾਰਾਂ ਚੋ ਹਨ। ਇਨ੍ਹਾ ਦੀ ਰਾਖੀ ਅਤੇ ਪ੍ਰਾਪਤੀ ਲਈ ਆਵਾਜ ਬੁਲੰਦ ਕਰਨ ਦਾ ਸਮਾਂ ਆ ਗਿਆ ਹੈ। ਜੋ ਮੱਧਪ੍ਰਦੇਸ਼ ਦੇ ਸੀਧੀ ਜਿਲੇ 'ਚ ਵਾਪਰਿਆ ਮੰਦ ਭਾਗਾ ਹੈ। ਇਸ ਵਿਰੁਧ ਜੋਰਦਾਰ ਆਵਾਜ਼ ਉਠਣੀ ਚਾਹੀਦੀ ਹੈ। **ਮੋਬਾ: 9354430211**

– ਜਗਤਾਰ ਸਿੰਘ ਲਾਂਬਾ

# ‘ਜੱਲ੍ਹਿਆਂਵਾਲਾ ਬਾਗ਼:ਅਤੀਤ ਅਤੇ ਵਰਤਮਾਨ’ ਦੋ ਰੋਜ਼ਾ ਕੌਮੀ ਕਾਨਫਰੰਸ



**ਅੰਮ੍ਰਿਤਸਰ ਵਿੱਚ ਕੌਮੀ ਕਾਨਫਰੰਸ ਦੇ ਪਹਿਲੇ ਦਿਨ ਸੰਬੋਧਨ ਕਰਦੇ ਹੋਏ ਪ੍ਰੰਜਯ ਗੁਹਾ ਠਾਕੁਰਤਾ, ਸਾਬਕਾ ਡੀਜੀਪੀ ਵਿਭੂਤੀ ਨਰਾਇਣ ਰਾਏ, ਗੁਲਜ਼ਾਰ ਸਿੰਘ ਸੰਧੂ ਅਤੇ ਤੀਸਤਾ ਸੀਤਲਵਾੜ।**

**ਅੰਮ੍ਰਿਤਸਰ:** ‘ਜੱਲ੍ਹਿਆਂਵਾਲਾ ਬਾਗ਼: ਅਤੀਤ ਅਤੇ ਵਰਤਮਾਨ’ ਵਿਸ਼ੇ ’ਤੇ ਦੋ ਰੋਜ਼ਾ ਕੌਮੀ ਕਾਨਫਰੰਸ ਦੇ ਸ਼ੁਰੂਆਤੀ ਦੌਰ ’ਚ ਬੁਲਾਰਿਆਂ ਨੇ ਆਖਿਆ ਕਿ ਅੰਗਰੇਜ਼ ਰਾਜ ਵੇਲੇ ਵਿਰੋਧ ਅਤੇ ਰੋਸ ਨੂੰ ਦਬਾਉਣ ਲਈ ਜਿਵੇਂ ਕਾਨੂੰਨ ਦੀ ਦੁਰਵਰਤੋਂ ਹੁੰਦੀ ਸੀ, ਮੌਜੂਦਾ ਸਮੇਂ ਵਿੱਚ ਵੀ ਉਹੀ ਸਭ ਹੋ ਰਿਹਾ ਹੈ। ਇਹ ਕੌਮੀ ਕਾਨਫਰੰਸ ਇਥੇ ਸਰਬ ਭਾਰਤੀ ਪ੍ਰਗਤੀਸ਼ੀਲ ਲੇਖਕ ਸੰਘ ਵੱਲੋਂ ਪੰਜਾਬੀ ਸਾਹਿਤ ਅਕਾਦਮੀ ਚੰਡੀਗੜ੍ਹ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਜੱਲ੍ਹਿਆਂਵਾਲਾ ਬਾਗ਼ ਚੇਅਰ ਦੇ ਸਹਿਯੋਗ ਨਾਲ ਕਰਵਾਈ ਗਈ। ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਾਹਿਬ ਭਵਨ ਆਡੀਟੋਰੀਅਮ ਵਿੱਚ ਆਰੰਭ ਹੋਈ ਇਸ ਦੋ ਰੋਜ਼ਾ ਕਾਨਫਰੰਸ ਦੇ ਉਦਘਾਟਨੀ ਸੈਸ਼ਨ ਸਮੇਂ ਆਪਣੇ ਕੁੰਜੀਵਤ ਭਾਸ਼ਨ ਦੌਰਾਨ ਪ੍ਰੰਜਯ ਗੁਹਾ ਠਾਕੁਰਤਾ ਨੇ ਕਿਹਾ ਕਿ ਅਜੋਕੇ ਸਮੇਂ ਵਿੱਚ ਸੋਸ਼ਲ ਮੀਡੀਆ ਰਾਹੀਂ ਫਿਰਕੂ ਜ਼ਹਿਰ ਫੈਲਾਇਆ ਜਾ ਰਿਹਾ ਹੈ। ਇਹ ਫਿਰਕੂ ਜ਼ਹਿਰ ਨਵੀਂ ਪੀੜ੍ਹੀ ਦੇ ਨੌਜਵਾਨਾਂ ਦੀ ਮਾਨਸਿਕਤਾ ਨੂੰ ਘੁਣ ਵਾਂਗ ਖਾ ਜਾਵੇਗਾ ਅਤੇ ਦੇਸ਼ ਦੇ ਭਵਿੱਖ ਲਈ ਖ਼ਤਰਨਾਕ ਸਾਬਤ ਹੋਵੇਗਾ।

ਉਨ੍ਹਾਂ ਕਿਹਾ ਕਿ ਦੇਸ਼ ਵਿੱਚ ਪੈਦਾ ਕੀਤੀ ਜਾ ਰਹੀ ਫਿਰਕੂ ਕੁੜੱਤਣ ਨੂੰ ਖ਼ਤਮ ਕਰਨ ਲਈ ਇਕਜੁੱਟ ਹੋ ਕੇ ਇੱਕ ਵੱਡੀ ਲਹਿਰ ਉਸਾਰਨ ਦੀ ਲੋੜ ਹੈ। ਲੋਕ ਮਾਧਿਅਮ ਦੀ ਗੱਲ ਕਰਦਿਆਂ ਉਨ੍ਹਾਂ ਕਿਹਾ ਕਿ ਅੱਜ ਇਸ ਵਿੱਚ ਵੱਡਾ ਬਦਲਾਅ ਆਇਆ ਹੈ। ਅੰਗਰੇਜ਼ ਰਾਜ ਵੇਲੇ ਲੋਕ ਮਾਧਿਅਮ ਨੂੰ ਆਜ਼ਾਦੀ ਦੀ ਚਿਣਗ ਜਗਾਉਣ ਵਾਸਤੇ ਵਰਤਿਆ ਜਾਂਦਾ ਸੀ ਪਰ ਅਜੋਕੇ ਸਮੇਂ ਵਿੱਚ ਮੀਡੀਆ ਧਿਰਾਂ ਨੇ ਸੱਤਾਧਾਰੀਆਂ ਦੇ ਅੱਗੇ ਗੋਡੇ ਟੇਕੇ ਹੋਏ ਹਨ।

ਕੇਰਲਾ ਤੋਂ ਸੰਸਦ ਮੈਂਬਰ ਬਿਨੋਏ ਵਿਸ਼ਵਮ ਨੇ ਬੀਤੇ ਦਿਨ ਉਨ੍ਹਾਂ ਨਾਲ ਵਾਪਰੀ ਘਟਨਾ ਦਾ ਜ਼ਿਕਰ ਕਰਦਿਆਂ ਕਿਹਾ ਕਿ ਉਹ ਜਹਾਂਗੀਰਪੁਰੀ ਵਿੱਚ ਪ੍ਰਭਾਵਿਤ ਲੋਕਾਂ ਨੂੰ ਮਿਲਣ ਲਈ ਗਏ ਸਨ ਪਰ ਪੁਲੀਸ ਨੇ ਰੋਕਾਂ ਲਾ ਕੇ ਉਨ੍ਹਾਂ ਨੂੰ ਅੱਗੇ ਜਾਣ ਤੋਂ ਰੋਕ ਦਿੱਤਾ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ ਕੁਲਪਤੀ ਡਾ. ਅਰਵਿੰਦ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿੱਚ ਆਖਿਆ ਕਿ ਜਦੋਂ ਇਕਜੁੱਟ ਹੋ ਕੇ ਧਰਮ ਅਤੇ ਜਾਤ-ਪਾਤਾਂ ਦੇ ਭੇਦ-ਭਾਵ ਭੁਲਾ ਕੇ ਕੁਝ ਕੀਤਾ ਜਾਵੇ ਤਾਂ ਵੱਡੇ ਕੰਮ ਵੀ ਕੀਤੇ ਜਾ ਸਕਦੇ ਹਨ। ਉਨ੍ਹਾਂ ਨੇ 1857 ਦੀ ਕਰਾਂਤੀ ਅਤੇ 13 ਅਪਰੈਲ, 1919 ਦੀ ਜੱਲ੍ਹਿਆਂਵਾਲਾ ਬਾਗ਼ ਨਾਲ ਸਬੰਧਤ ਘਟਨਾਵਾਂ ਦੀਆਂ ਮਿਸਾਲਾਂ ਦਿੱਤੀਆਂ। ਉਨ੍ਹਾਂ ਕਿਹਾ ਕਿ ਦੇਸ਼ ਦੀ ਆਜ਼ਾਦੀ ਦੀ ਇਹ ਪਹਿਲੀ ਕਰਾਂਤੀ ਲਈ ਬਗਾਵਤੀ ਸੁਰ ਧਰਮ ਅਤੇ ਜਾਤ-ਪਾਤ ਤੋਂ ਉੱਪਰ ਉੱਠ ਕੇ ਇੱਕਸੁਰ ਹੋ ਉਭਰੀ ਸੀ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਡੀਨ ਅਕੈਡਮਿਕ ਡਾ. ਐੱਸਐੱਸ ਬਹਿਲ ਨੇ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਬਾਰੇ ਆਪਣੀ ਇਕ ਭਾਵਪੂਰਤ ਕਵਿਤਾ ਪੇਸ਼ ਕੀਤੀ। ਇਸ ਤੋਂ ਪਹਿਲਾਂ ਪ੍ਰਗਤੀਸ਼ੀਲ ਲੇਖਕ ਸੰਘ ਦੇ ਸੂਬਾਈ ਪ੍ਰਧਾਨ ਡਾ. ਤੇਜਵੰਤ ਸਿੰਘ ਗਿੱਲ ਨੇ ਆਪਣੇ ਸਵਾਗਤੀ ਸ਼ਬਦਾਂ ਵਿੱਚ ਆਖਿਆ ਕਿ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਨੇ ਦੇਸ਼ ਵਾਸੀਆਂ ਵਿੱਚ ਆਜ਼ਾਦੀ ਦੀ ਇਕ ਨਵੀਂ ਚਿਣਗ ਜਗਾਈ ਸੀ।

ਮੰਚ ’ਤੇ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਦੇ ਸ਼ਹੀਦ ਪਰਿਵਾਰਾਂ ਵਿੱਚੋਂ ਸਤਪਾਲ ਸਿੰਘ ਦਾਨਿਸ਼ ਹਾਜ਼ਰ ਸਨ। ਉਨ੍ਹਾਂ ਦੇ ਤਾਇਆ ਭਾਈ ਸੁੰਦਰ ਸਿੰਘ ਜੀ ਉੱਥੇ ਸ਼ਹੀਦ ਹੋਏ ਸਨ। ਉਹ ਹਰਿਮੰਦਰ ਸਾਹਿਬ ਦੇ ਉੱਘੇ ਨਕਾਸ਼ ਭਾਈ ਗਿਆਨ ਸਿੰਘ ਦੇ ਪੁੱਤਰ ਸਨ। ਭਾਈ ਗਿਆਨ ਸਿੰਘ ਵੀ ਘਟਨਾ ਮੌਕੇ ਜੱਲ੍ਹਿਆਂਵਾਲਾ ਬਾਗ਼ ਵਿੱਚ ਹਾਜ਼ਰ ਸਨ। ਇਸ ਸੈਸ਼ਨ ਵਿੱਚ ਧੰਨਵਾਦੀ ਸ਼ਬਦ ਸਾਬਕਾ ਡੀਜੀਪੀ ਵਿਭੂਤੀ ਨਰਾਇਣ ਰਾਏ ਨੇ ਪੇਸ਼ ਕੀਤੇ, ਜਦੋਂਕਿ ਮੰਚ ਸੰਚਾਲਨ ਪ੍ਰੋ. ਸੁਰਜੀਤ ਜੱਜ ਨੇ ਕੀਤਾ। ਇਸ ਮੌਕੇ ਨੌਜਵਾਨ ਗਾਇਕ ਹਰਿੰਦਰ ਸੋਹਲ ਨੇ ਫਿਰੋਜ਼ਦੀਨ ਸ਼ਰਫ ਦਾ ਲਿਖਿਆ ਗੀਤ ‘ਰਲਿਆ ਖ਼ੂਨ ਹਿੰਦੂ ਮੁਸਲਮਾਨ ਇਥੇ’ ਗਾਇਆ। ਇਸ ਮੌਕੇ ਡਾ. ਸੁਖਦੇਵ ਸਿੰਘ ਸਿਰਸਾ ਤੇ ਡਾ. ਸਰਬਜੀਤ ਸਿੰਘ ਦੁਆਰਾ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਬਾਰੇ ਲੇਖਾਂ ਸਬੰਧੀ ਸੰਪਾਦਤ ਪੁਸਤਕ ਅਤੇ ਇਕ ਸੋਵੀਨਾਰ ਵੀ ਰਿਲੀਜ਼ ਕੀਤਾ ਗਿਆ।

ਦੋ ਰੋਜ਼ਾ ਕਾਨਫਰੰਸ ਦਾ ਪਹਿਲਾ ਸੈਸ਼ਨ ‘ਹਮ ਜੋ ਤਾਰੀਕ ਰਾਹੋਂ ਮੇਂ ਮਾਰੇ ਗਏ’ ਦੇ ਨਾਂ ਹੇਠ ਕਰਵਾਇਆ ਗਿਆ, ਜਿਸ ਵਿੱਚ ਮੁੱਖ ਮਹਿਮਾਨ ਵਜੋਂ ਗੁਲਜ਼ਾਰ ਸਿੰਘ ਸੰਧੂ, ਵਿਸ਼ੇਸ਼ ਮਹਿਮਾਨ ਵਜੋਂ ਖਾਲਿਦ ਹੁਸੈਨ ਸ਼ਾਮਲ ਹੋਏ, ਜਦੋਂਕਿ ਮੁੱਖ ਬੁਲਾਰਿਆਂ ਵਜੋਂ ਤੀਸਤਾ ਸੀਤਲਵਾੜ, ਸ਼ਮਸੁਲ ਇਸਲਾਮ, ਪ੍ਰੋ. ਪਰਮਿੰਦਰ ਸਿੰਘ ਅਤੇ ਪ੍ਰੋ. ਸੁਖਦੇਵ ਸਿੰਘ ਸੋਹਲ ਨੇ ਆਪਣੇ ਵਿਚਾਰ ਪੇਸ਼ ਕੀਤੇ। ਮੰਚ ਸੰਚਾਲਨ ਡਾ. ਸੁਖਦੇਵ ਸਿੰਘ ਸਿਰਸਾ ਨੇ ਕੀਤਾ।

ਇਸ ਮੌਕੇ ਮਸ਼ਹੂਰ ਵਕੀਲ ਤੀਸਤਾ ਸੀਤਲਵਾੜ, ਜਿਸ ਦੇ ਪੜਦਾਦਾ ਸਰ ਚਿਮਨ ਲਾਲ ਸੀਤਲਵਾੜ ਹੰਟਰ ਕਮਿਸ਼ਨ ਦੇ ਮੈਂਬਰ ਵੀ ਸਨ, ਨੇ ਦੱਸਿਆ ਕਿ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਦੀ ਜਾਂਚ ਲਈ ਬਣਾਏ ਇਸ ਜਾਂਚ ਕਮਿਸ਼ਨ ਵਿੱਚ ਜਨਰਲ ਡਾਇਰ ਨੇ ਮੰਨਿਆ ਸੀ ਕਿ ਉਸ ਨੇ ਜੱਲ੍ਹਿਆਂਵਾਲਾ ਬਾਗ਼ ਵਿੱਚ ਨਿਹੱਥੇ ਲੋਕਾਂ ’ਤੇ ਅੰਨ੍ਹੇਵਾਹ ਗੋਲੀ ਚਲਾਉਣ ਦੀ ਇਹ ਕਾਰਵਾਈ ਭਾਰਤੀ ਲੋਕਾਂ ਵਿੱਚ ਅੰਗਰੇਜ਼ ਸਾਸ਼ਨ ਦਾ ਡਰ ਤੇ ਭੈਅ

ਪੈਦਾ ਕਰਨ ਲਈ ਕੀਤੀ ਸੀ। ਉਨ੍ਹਾਂ ਕਿਹਾ ਕਿ ਉਸ ਵੇਲੇ ਅੰਗਰੇਜ਼ੀ ਹਾਕਮ ਵਿਰੋਧ ਤੇ ਰੋਸ ਨੂੰ ਦਬਾਉਣ ਲਈ ਬਣਾਏ ਕਾਨੂੰਨਾਂ ਦੀ ਦੁਰਵਰਤੋਂ ਕਰਦੇ ਸਨ ਅਤੇ ਅੱਜ ਵੀ ਹਾਕਮ ਧਿਰਾਂ ਰੋਸ ਤੇ ਵਿਰੋਧ ਨੂੰ ਦਬਾਉਣ ਲਈ ਸਮੇਂ-ਸਮੇਂ 'ਤੇ ਬਣਾਏ ਕਾਨੂੰਨਾਂ ਦੀ ਦੁਰਵਰਤੋਂ ਕਰ ਰਹੀਆਂ ਹਨ।

ਉੱਘੇ ਵਿਦਵਾਨ ਸ਼ਮਸੁਲ ਇਸਲਾਮ ਨੇ ਆਪਣੇ ਸੰਬੋਧਨ ਦੌਰਾਨ ਆਖਿਆ ਕਿ ਅੰਗਰੇਜ਼ ਹਾਕਮ ਚਲਾਕ ਸਨ ਅਤੇ ਉਨ੍ਹਾਂ ਨੇ ਦੇਸ਼ ਵਾਸੀਆਂ ਨੂੰ ਧਰਮ ਦੇ ਨਾਂ 'ਤੇ ਵੰਡ ਕੇ ਲੰਮਾ ਸਮਾਂ ਰਾਜ ਕੀਤਾ। ਉਨ੍ਹਾਂ ਕਿਹਾ ਕਿ ਦੇਸ਼ ਦੀ ਆਜ਼ਾਦੀ ਦੀ ਲੜਾਈ ਦੌਰਾਨ ਜਦੋਂ ਲੋਕ ਇਕੱਠੇ ਹੋ ਕੇ ਅੰਗਰੇਜ਼ ਹਾਕਮਾਂ ਖ਼ਿਲਾਫ਼ ਲੜੇ ਤਾਂ ਦੇਸ਼ ਨੂੰ ਆਜ਼ਾਦੀ ਮਿਲੀ।

ਡਾ. ਪਰਮਿੰਦਰ ਸਿੰਘ ਨੇ ਵੀ ਆਪਣੇ ਸੰਬੋਧਨ ਦੌਰਾਨ 9 ਅਪਰੈਲ, 1919 ਅਤੇ 10 ਅਪਰੈਲ, 2022 ਨੂੰ ਮਨਾਈ ਰਾਮਨੌਮੀ ਵਿਚ ਆਏ ਬਦਲਾਅ ਦਾ ਜ਼ਿਕਰ ਕੀਤਾ। ਉਨ੍ਹਾਂ ਕਿਹਾ ਕਿ ਉਸ ਵੇਲੇ ਹਿੰਦੂ, ਸਿੱਖ ਤੇ ਮੁਸਲਮਾਨਾਂ ਨੇ ਇਕੱਠੇ ਹੋ ਕੇ ਇਹ ਤਿਉਹਾਰ ਮਨਾਇਆ ਸੀ ਅਤੇ ਇੱਕੋ ਘੜੇ ਵਿੱਚੋਂ ਪਾਣੀ ਪੀਤਾ ਸੀ। ਸੈਸ਼ਨ ਦੇ ਮੁੱਖ ਮਹਿਮਾਨ ਗੁਲਜ਼ਾਰ ਸਿੰਘ ਸੰਧੂ ਨੇ ਆਖਿਆ ਕਿ 13 ਅਪਰੈਲ, 1919 ਵਿੱਚ ਵਾਪਰੀ ਘਟਨਾ ਜਿਸਮਾਨੀ ਕਤਲੇਆਮ ਸੀ ਅਤੇ ਅੱਜ ਆਤਮਿਕ ਕਤਲੇਆਮ ਹੋ ਰਿਹਾ ਹੈ, ਜਿਸ ਤੋਂ ਸੁਚੇਤ ਹੋਣ ਦੀ ਲੋੜ ਹੈ। ਇਸ ਮੌਕੇ ਅਨੀਸ਼ ਅੰਕੁਰ ਦੀ ਪੁਸਤਕ 'ਰੋਜ਼ਾ ਲਕਜਮਬਰਗੀ' ਅਤੇ ਇਕ ਸੋਵੀਨਾਰ ਰਿਲੀਜ਼ ਕੀਤਾ ਗਿਆ। ਸੈਸ਼ਨ ਦੇ ਧੰਨਵਾਦੀ ਸ਼ਬਦ ਸੁਬੋਧ ਬਾਲਾਕਰ ਨੇ ਪ੍ਰਗਟਾਏ।

ਕੌਮੀ ਕਾਨਫਰੰਸ ਦੇ ਅਗਲੇ ਸੈਸ਼ਨ 'ਰਲਿਆ ਖ਼ੂਨ ਹਿੰਦੂ ਮੁਸਲਮਾਨ ਇਥੇ' ਦੀ ਪ੍ਰਧਾਨਗੀ ਚੌਥੀ ਰਾਮ ਯਾਦਵ ਨੇ ਕੀਤੀ, ਜਦੋਂਕਿ ਮੁੱਖ ਮਹਿਮਾਨ ਵਜੋਂ ਮੇਜ਼ਬਾਨ ਯੂਨੀਵਰਸਿਟੀ ਦੇ ਡਾ. ਅਮਨਦੀਪ ਕੌਰ ਅਤੇ ਵਿਸ਼ੇਸ਼ ਮਹਿਮਾਨ ਰਵਿੰਦਰ ਨਾਥ ਸ਼ਾਮਲ ਹੋਏ। ਬੁਲਾਰਿਆਂ ਵਿੱਚ ਹੇਤੂ ਭਾਰਦਵਾਜ, ਡਾ. ਸ਼ਵਿੰਦਰਪਾਲ ਕੌਰ, ਗੋਪਾਲ ਜੀ ਪ੍ਰਧਾਨ ਅਤੇ ਬਲਜੀਤ ਸਿੰਘ ਵਿਰਕ ਸ਼ਾਮਲ ਸਨ। ਮੰਚ ਸੰਚਾਲਨ ਡਾ. ਕੁਲਦੀਪ ਸਿੰਘ ਦੀਪ ਨੇ ਕੀਤਾ। ਹੇਤੂ ਭਾਰਦਵਾਜ ਨੇ ਸੰਬੋਧਨ ਕਰਦਿਆਂ ਕਿਹਾ ਕਿ ਕੌਮੀ ਸਿੱਖਿਆ ਨੀਤੀ ਤਹਿਤ ਮਾਂ-ਬੋਲੀਆਂ ਨੂੰ ਦਰਕਿਨਾਰ ਕੀਤਾ ਜਾ ਰਿਹਾ ਹੈ। ਡਾ. ਸ਼ਵਿੰਦਰਪਾਲ ਕੌਰ ਨੇ 1857 ਦੇ ਗਦਰ ਅਤੇ 13 ਅਪਰੈਲ, 1919 ਦੀ ਜੱਲ੍ਹਿਆਂਵਾਲਾ ਬਾਗ਼ ਘਟਨਾ ਬਾਰੇ ਕਿਹਾ ਕਿ ਇਹ ਘਟਨਾਵਾਂ ਆਪਸੀ ਏਕਤਾ ਦਾ ਪ੍ਰਤੀਕ ਬਣ ਕੇ ਉਭਰੀਆਂ ਸਨ, ਜਿਸ ਤੋਂ ਅੰਗਰੇਜ਼ ਹਾਕਮ ਘਬਰਾ ਗਏ ਸਨ। ਗੋਪਾਲ ਜੀ ਪ੍ਰਧਾਨ ਨੇ ਆਖਿਆ ਕਿ ਜੱਲ੍ਹਿਆਂਵਾਲਾ ਬਾਗ਼ ਸਾਡੀ ਵਿਰਾਸਤ ਹੈ। ਡਾ. ਅਮਨਦੀਪ ਕੌਰ ਨੇ ਜੱਲ੍ਹਿਆਂਵਾਲਾ ਬਾਗ਼ ਘਟਨਾ 'ਤੇ ਵਿਸਥਾਰ ਨਾਲ ਚਾਨਣਾ ਪਾਉਂਦਿਆਂ ਦੱਸਿਆ ਕਿ ਅੰਗਰੇਜ਼ਾਂ ਵੱਲੋਂ ਕੀਤੇ ਜਾ ਰਹੇ ਸੋਸ਼ਣ ਕਾਰਨ ਹੀ ਉਸ ਵੇਲੇ ਆਪਸੀ ਏਕਤਾ ਵੱਡੇ ਵਿਦਰੋਹ ਦਾ ਆਧਾਰ ਬਣੀ ਸੀ। ਬਲਜੀਤ ਸਿੰਘ ਵਿਰਕ ਨੇ ਆਖਿਆ ਕਿ ਪੰਜਾਬ ਕੋਲ ਸਾਂਝੀਵਾਲਤਾ ਦੀ ਵਿਰਾਸਤ ਹੈ ਅਤੇ ਜੱਲ੍ਹਿਆਂਵਾਲਾ ਬਾਗ਼ ਦੀ ਘਟਨਾ ਨੇ ਇਸ ਵਿਰਾਸਤ ਨੂੰ ਇਕ ਵੱਡਾ ਆਧਾਰ ਬਣਾ ਕੇ ਵਿਕਸਤ ਕੀਤਾ।

ਬੁਲਾਰਿਆਂ ਨੇ ਕਿਸਾਨ ਅੰਦੋਲਨ ਨੂੰ ਵੀ ਸਾਂਝੀਵਾਲਤਾ ਦਾ ਪ੍ਰਤੀਕ ਦੱਸਿਆ। ਕਵੀ ਦਰਬਾਰ ਸੈਸ਼ਨ ਵਿੱਚ ਵੱਖ ਵੱਖ ਸੂਬਿਆਂ ਤੋਂ ਆਏ ਕਵੀਆਂ ਤੇ ਸ਼ਾਇਰਾਂ ਨੇ ਆਪਣੀਆਂ ਰਚਨਾਵਾਂ ਰਾਹੀਂ ਇਸ ਕਤਲੇਆਮ ਨੂੰ ਯਾਦ ਕੀਤਾ। ਇਨ੍ਹਾਂ ਵਿੱਚ ਡਾ. ਸਰਬਜੀਤ ਕੌਰ, ਅਲੋਕ ਧਨਵਾ, ਬਲੀ ਸਿੰਘ ਚੀਮਾ ਤੇ ਹੋਰ ਸ਼ਾਮਲ ਸਨ। ਇਸ ਸਮਾਗਮ ਦੌਰਾਨ ਡਾ. ਸ਼ਿਆਮ ਸੁੰਦਰ ਦੀਪਤੀ, ਰਮੇਸ਼ ਯਾਦਵ, ਭੁਪਿੰਦਰ ਸਿੰਘ ਸੰਧੂ, ਧਰਵਿੰਦਰ ਸਿੰਘ ਔਲਖ, ਗੁਰਬਾਜ ਸਿੰਘ ਛੀਨਾ, ਕਮਲ ਗਿੱਲ, ਰਸ਼ਪਿੰਦਰ ਕੌਰ ਗਿੱਲ, ਹਰਜੀਤ ਸਿੰਘ ਲਾਡੀ, ਡਾ. ਗੁਲਜ਼ਾਰ ਸਿੰਘ ਪੰਧੇਰ, ਜਸਵੀਰ ਝੱਜ, ਗੁਰਜਿੰਦਰ ਸਿੰਘ ਬਘਿਆੜੀ, ਕਰਮ ਸਿੰਘ ਵਕੀਲ, ਡਾ. ਗੁਰਵੇਲ ਸਿੰਘ, ਭਗਵੰਤ ਰਸੂਲਪੁਰੀ, ਜਗਰੂਪ ਸਿੰਘ ਐਮਾਂ, ਅਵਤਾਰ ਸਿੰਘ ਓਠੀ, ਬਲਵਿੰਦਰ ਸਿੰਘ ਚਾਹਲ, ਡਾ. ਵਿਕਰਮਜੀਤ, ਸੁਮੀਤ ਸਿੰਘ, ਡਾ. ਕਸ਼ਮੀਰ ਸਿੰਘ, ਡਾ. ਹਰਵਿੰਦਰ ਸਿੰਘ ਸਿਰਸਾ, ਡਾ. ਸੰਤੋਖ ਸਿੰਘ ਸੁੱਖੀ, ਤਰਲੋਚਨ ਸਿੰਘ ਬੱਲ, ਲਖਬੀਰ ਸਿੰਘ ਨਿਜਾਮਪੁਰਾ, ਡਾ. ਸ਼ਮਸ਼ੇਰ ਸਿੰਘ ਮੋਹੀ, ਹਰਜਿੰਦਰਪਾਲ ਕੌਰ ਕੰਗ, ਕਰਮਜੀਤ ਕੌਰ ਜੱਸਲ, ਕਾਬਲ ਸਿੰਘ ਭਿੱਟੇ ਵੱਡ, ਡਾ. ਮੋਹਨ, ਕੰਵਲਪ੍ਰੀਤ ਸਿੰਘ ਪੰਨੂ, ਭੁਪਿੰਦਰ ਸਿੰਘ ਕਰਨਾਲ, ਡਾ. ਕਰਨੈਲ, ਡਾ. ਹੀਰਾ ਸਿੰਘ ਅਤੇ ਹਰਪਾਲ ਸਿੰਘ ਨਾਮਧਾਰੀ ਹਾਜ਼ਰ ਸਨ।

**'ਜੱਲ੍ਹਿਆਂਵਾਲਾ ਬਾਗ਼:** ਅਤੀਤ ਤੇ ਵਰਤਮਾਨ' ਦੋ ਰੋਜ਼ਾ ਰਾਸ਼ਟਰੀ ਕਾਨਫਰੰਸ ਇਹ ਸੁਨੇਹਾ ਦਿੰਦੀ ਹੋਈ ਸਮਾਪਤ ਹੋ ਗਈ ਕਿ ਜਦੋਂ ਵੀ ਸਮਾਜ ਵਿੱਚ ਜਨਰਲ ਡਾਇਰ ਤੇ ਓ'ਡਵਾਇਰ ਪੈਦਾ ਹੋਣਗੇ ਤਾਂ ਉਨ੍ਹਾਂ ਨੂੰ ਰੋਕਣ ਲਈ ਅਤੇ ਉਨ੍ਹਾਂ ਅੱਗੇ ਸੀਨਾ ਤਾਨਣ ਲਈ ਊਧਮ ਸਿੰਘ ਤੇ ਭਗਤ ਸਿੰਘ ਵੀ ਆਉਣਗੇ। ਦੂਜੇ ਦਿਨ ਵੀ ਵਿਰੋਧੀ ਸੁਰਾਂ ਨੂੰ ਦਬਾਉਣ ਖ਼ਿਲਾਫ਼ ਵਰਤੇ ਜਾਣ ਵਾਲੇ ਢੰਗ ਤਰੀਕਿਆਂ ਦੀ ਆਲੋਚਨਾ ਕੀਤੀ ਗਈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਾਹਿਬ ਭਵਨ ਆਡੀਟੋਰੀਅਮ ਵਿੱਚ ਇਸ ਕਾਨਫਰੰਸ ਦੇ ਦੂਜੇ ਦਿਨ ਤੀਜਾ ਸੈਸ਼ਨ 'ਬੋਲ ਕਿ ਲਬ ਆਜ਼ਾਦ ਹੈਂ ਤੇਰੇ' ਅਤੇ ਚੌਥਾ ਸੈਸ਼ਨ 'ਆਓ ਕਿ ਕੋਈ ਖ਼ੁਆਬ ਬੁਨੇਂ" ਕਰਵਾਏ ਗਏ। ਇਸ ਦੌਰਾਨ ਕਵੀ ਦਰਬਾਰ ਦਾ ਬਾਕੀ ਰਹਿ ਗਿਆ ਹਿੱਸਾ ਵੀ ਅੱਜ ਪੂਰਾ ਕੀਤਾ ਗਿਆ। ਇਸ ਦੌਰਾਨ ਕੁਝ ਮਤੇ ਵੀ ਪਾਸ ਕੀਤੇ ਗਏ। ਭਾਵੇਂ ਅੱਜ ਵੀ ਮੇਜ਼ਬਾਨ ਯੂਨੀਵਰਸਿਟੀ ਦੇ ਅਧਿਕਾਰੀ ਸੈਸ਼ਨ ਦੌਰਾਨ ਹਾਜ਼ਰ ਰਹੇ ਅਤੇ ਕਾਨਫਰੰਸ ਦੇ ਪ੍ਰਬੰਧਕਾਂ ਵਲੋਂ ਵੀ ਬੁਲਾਰਿਆਂ ਨੂੰ ਆਪਣੇ ਭਾਸ਼ਨ ਵਿਸ਼ੇ 'ਤੇ ਕੇਂਦ੍ਰਿਤ ਰੱਖਣ ਲਈ ਕਿਹਾ ਗਿਆ, ਇਸ ਦੇ ਬਾਵਜੂਦ ਬੁਲਾਰਿਆਂ ਨੇ ਹਾਕਮ ਧਿਰਾਂ ਖ਼ਿਲਾਫ਼ ਆਪਣੀਆਂ ਸੁਰਾਂ ਤਿੱਖੀਆਂ ਰੱਖੀਆਂ।

ਤੀਜਾ ਸੈਸ਼ਨ ਦੀ ਪ੍ਰਧਾਨਗੀ ਬਿਹਾਰ ਵਿੱਚ ਤਿੰਨ ਵਾਰ ਵਿਧਾਇਕ ਰਹੇ ਰਾਜਿੰਦਰ ਰਾਜਨ ਨੇ ਕੀਤੀ। ਇਸ ਸੈਸ਼ਨ ਵਿੱਚ ਰਮੇਸ਼ ਯਾਦਵ ਵਿਸ਼ੇਸ਼ ਮਹਿਮਾਨ ਵਜੋਂ ਹਾਜ਼ਰ ਸਨ। ਸੈਸ਼ਨ ਦੇ ਬੁਲਾਰਿਆਂ ਵਿੱਚ ਆਸ਼ੀਸ਼ ਤ੍ਰਿਪਾਠੀ, ਡਾ. ਸਰਬਜੀਤ ਸਿੰਘ, ਵਿਨੀਤ ਤਿਵਾੜੀ, ਪ੍ਰੋ. ਜਸਬੀਰ ਸਿੰਘ, ਪ੍ਰੋ. ਗੁਰਦੇਵ ਸਿੰਘ ਸਿੱਧੂ ਤੇ ਝਾਰਖੰਡ ਤੋਂ ਆਏ ਸ਼ੈਲਿੰਦਰ ਸ਼ਾਮਲ ਸਨ। ਪ੍ਰਧਾਨਗੀ ਭਾਸ਼ਨ ਵਿੱਚ ਰਾਜਿੰਦਰ ਰਾਜਨ ਨੇ ਆਖਿਆ ਕਿ ਜੱਲ੍ਹਿਆਂਵਾਲਾ ਬਾਗ਼ ਕਤਲੇਆਮ ਦੀ ਲਗਪਗ ਸਦੀ ਬੀਤ ਜਾਣ ਮਗਰੋਂ ਬ੍ਰਿਟਿਸ਼ ਹਕੂਮਤ ਨੇ ਇਸ ਘਟਨਾ 'ਤੇ ਅਫ਼ਸੋਸ ਪ੍ਰਗਟਾਉਂਦੇ ਹੋਏ ਸਿਰ ਝੁਕਾਇਆ ਹੈ। ਉਨ੍ਹਾਂ ਆਖਿਆ ਕਿ ਦੇਸ਼ ਵੰਡ ਤੋਂ ਬਾਅਦ ਵੀ ਦੇਸ਼ ਵਿੱਚ ਕਤਲੇਆਮ ਤੇ ਦੰਗੇ ਹੋਏ ਹਨ, ਕੀ ਮੌਜੂਦਾ ਹਾਕਮ ਵੀ ਇਨ੍ਹਾਂ ਦੀ ਜ਼ਿੰਮੇਵਾਰੀ ਲੈਂਦੇ ਹੋਏ ਸਿਰ ਝੁਕਾਉਣਗੇ। ਉਨ੍ਹਾਂ ਕਿਹਾ ਕਿ ਕੀ ਮੌਜੂਦਾ ਹਾਕਮਾਂ ਕੋਲੋਂ ਇਸ ਦੀ ਉਮੀਦ ਜਾਂ ਮੰਗ ਕੀਤੀ ਜਾ ਸਕਦੀ ਹੈ। ਸ੍ਰੀ ਰਾਜਨ ਨੇ ਕਿਹਾ ਕਿ ਅੱਜ ਹਾਕਮਾਂ ਵੱਲੋਂ ਹਿੰਦੂਤਵੀ ਰਾਸ਼ਟਰਵਾਦ ਸਥਾਪਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਜਿਸ ਦਾ ਵਿਰੋਧ ਹੋ ਰਿਹਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਦਾ ਰਾਸ਼ਟਰਵਾਦ, ਜੱਲ੍ਹਿਆਂਵਾਲਾ ਬਾਗ਼ ਅਤੇ ਸ਼ਹੀਦ ਭਗਤ ਸਿੰਘ ਦੀ ਦੇਸ਼ ਭਗਤੀ ਵਾਲਾ ਰਾਸ਼ਟਰਵਾਦ ਹੈ। ਅਨੇਕਤਾ ਵਿੱਚ ਏਕਤਾ ਹੀ ਦੇਸ਼ ਦੀ ਸੰਸਕ੍ਰਿਤੀ ਹੈ ਤੇ ਇਸ ਨੂੰ ਬਚਾਉਣ ਲਈ ਹਰ ਤਰ੍ਹਾਂ ਦਾ ਸੰਘਰਸ਼ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਉਹ ਅੱਜ ਜੱਲ੍ਹਿਆਂਵਾਲਾ ਬਾਗ਼ ਦੀ ਧਰਤੀ ਤੋਂ ਇਸ ਸੰਘਰਸ਼ ਲਈ ਤਾਕਤ ਲੈਣ ਆਏ ਹਨ। ਮੁੱਖ ਬੁਲਾਰੇ ਨੇ ਕਿਹਾ ਕਿ 13 ਅਪਰੈਲ 1919 ਨੂੰ ਵੀ ਲਬਾਂ ਦੀ ਆਜ਼ਾਦੀ ਦੀ ਗੱਲ ਹੋ ਰਹੀ ਸੀ ਤੇ ਅੱਜ ਸਦੀ ਬਾਅਦ ਵੀ ਲਬਾਂ ਦੀ ਆਜ਼ਾਦੀ ਦੀ ਗੱਲ ਕੀਤੀ ਜਾ ਰਹੀ ਹੈ। ਅੱਜ ਵਿਸਾਖੀ ਦਾ ਦਿਨ ਨਹੀਂ ਹੈ, ਪਰ ਅੱਜ ਵੀ ਅਪਰੈਲ ਦਾ ਮਹੀਨਾ ਤੇ ਐਤਵਾਰ ਦਾ ਦਿਨ ਹੈ। ਉਨ੍ਹਾਂ ਕਿਹਾ ਕਿ ਲਬਾਂ ਦੀ ਆਜ਼ਾਦੀ ਦਿਮਾਗ ਦੀ ਆਜ਼ਾਦੀ ਨਾਲ ਜੁੜੀ ਹੈ। ਉਨ੍ਹਾਂ ਗ਼ਦਰੀ ਬਾਬਿਆਂ ਅਤੇ ਕੂਕਾ ਅੰਦੋਲਨ ਦਾ ਹਵਾਲਾ ਦਿੰਦਿਆਂ ਕਿਹਾ ਕਿ ਉਸ ਵੇਲੇ ਰੋਲਟ ਐਕਟ ਬਹਾਨੇ ਪੰਜਾਬ ਨੂੰ ਇਸ ਲਈ ਨਿਸ਼ਾਨਾ ਬਣਾਇਆ ਗਿਆ ਕਿਉਂਕਿ ਇਥੇ ਦਿਮਾਗੀ ਆਜ਼ਾਦੀ ਦੇ ਪਰਵਾਨੇ ਮੌਜੂਦ ਸਨ। ਅੰਗਰੇਜ਼ੀ ਹਾਕਮ ਪੰਜਾਬੀਆਂ ਦਾ ਸਿਰ ਝੁਕਾਅ ਕੇ ਦੇਸ਼ ਦਾ ਸਿਰ ਝੁਕਾਉਣਾ ਚਾਹੁੰਦੇ ਸਨ। ਇਸੇ ਲਈ 6 ਅਪਰੈਲ 1919 ਦੀ ਹੜਤਾਲ ਅੰਮ੍ਰਿਤਸਰ ਵਿੱਚ ਵਧੇਰੇ ਖ਼ਤਰਨਾਕ ਸਾਬਤ ਹੋਈ। ਸ੍ਰੀ

ਰਾਜਨ ਨੇ ਕਿਹਾ ਕਿ ਅੰਗਰੇਜ਼ੀ ਹਾਕਮਾਂ ਨੇ ਪੰਜਾਬੀਆਂ ਦੀ ਪੱਗ ਰੋਲ ਕੇ ਅਸਲ ਵਿੱਚ ਦੇਸ਼ ਦੀ ਪੱਗ ਰੋਲਣ ਦਾ ਫ਼ੈਸਲਾ ਕੀਤਾ ਸੀ, ਜਿਸ ਦਾ ਸਿੱਟਾ ਜੱਲ੍ਹਿਆਂਵਾਲਾ ਬਾਗ ਕਤਲੇਆਮ ਸੀ। ਪਰ ਇਸ ਕਤਲੇਆਮ ਨੇ ਦੇਸ਼ ਨੂੰ ਸ਼ਹੀਦ ਊਧਮ ਸਿੰਘ ਤੇ ਸ਼ਹੀਦ ਭਗਤ ਸਿੰਘ ਵਰਗੇ ਕਈ ਸੂਰਮੇ ਦਿੱਤੇ, ਜਿਨ੍ਹਾਂ ਅੰਗਰੇਜ਼ਾਂ ਤੋਂ ਦੇਸ਼ ਨੂੰ ਆਜ਼ਾਦ ਕਰਵਾਇਆ। ਉਨ੍ਹਾਂ ਕਿਹਾ ਕਿ ਅੱਜ ਵੀ ਜਦੋਂ ਕਿਸੇ ਥਾਂ 'ਤੇ ਅਜਿਹਾ ਵਰਤਾਰਾ ਹੁੰਦਾ ਹੈ ਤਾਂ ਉਸ ਖ਼ਿਲਾਫ਼ ਵਿਰੋਧ ਕਰਨ ਦੀ ਲੋੜ ਹੈ ਤੇ ਅਜਿਹੇ ਵਰਤਾਰੇ ਨੂੰ ਰੋਕਣ ਲਈ ਹਰ ਸੰਭਵ ਯਤਨ ਕੀਤਾ ਜਾਣਾ ਚਾਹੀਦਾ ਹੈ। ਇਸ ਕੰਮ ਲਈ ਚੇਤਨਾ ਜਗਾਉਣ ਦੀ ਲੋੜ ਹੈ।

ਇਸ ਤੋਂ ਪਹਿਲਾਂ ਪ੍ਰੋ. ਗੁਰਦੇਵ ਸਿੰਘ ਸਿੱਧੂ ਨੇ ਜੱਲ੍ਹਿਆਂਵਾਲਾ ਬਾਗ ਕਤਲੇਆਮ ਤੋਂ ਬਾਅਦ ਅੰਗਰੇਜ਼ੀ ਹਕੂਮਤ ਵੱਲੋਂ ਇਸ ਸਬੰਧੀ ਜ਼ਬਤ ਕੀਤੇ ਸਾਹਿਤ ਬਾਰੇ ਜਾਣਕਾਰੀ ਦਿੱਤੀ। ਇਸ ਸਬੰਧ ਵਿੱਚ ਉਨ੍ਹਾਂ 'ਟ੍ਰਿਬਿਊਨ' ਅਖਬਾਰ ਦਾ ਵੀ ਹਵਾਲਾ ਦਿੱਤਾ। ਉਨ੍ਹਾਂ ਦੱਸਿਆ ਕਿ ਅੰਗਰੇਜ਼ ਹਕੂਮਤ ਨੇ ਬਾਗੀ ਸੁਰਾਂ ਦਬਾਉਣ ਲਈ ਕਈ ਕਾਨੂੰਨ ਬਣਾਏ ਸਨ, ਜਿਸ ਰਾਹੀਂ ਲੋਕਾਂ 'ਤੇ ਤਸ਼ੱਦਦ ਕੀਤਾ ਗਿਆ।

ਪੰਜਾਬੀ ਯੂਨੀਵਰਸਿਟੀ ਦੇ ਡਾ. ਜਸਬੀਰ ਸਿੰਘ ਨੇ ਆਖਿਆ ਕਿ ਇਸ ਕਤਲੇਆਮ ਨੇ ਉਸ ਵੇਲੇ ਦੇ ਕਈ ਲੇਖਕਾਂ ਅਤੇ ਸਾਹਿਤਕਾਰਾਂ ਦੀ ਚੁੱਪ ਵੀ ਤੋੜੀ ਸੀ। ਬਨਾਰਸ ਯੂਨੀਵਰਸਿਟੀ ਤੋਂ ਆਸ਼ੀਸ਼ ਤ੍ਰਿਪਾਠੀ ਨੇ ਆਖਿਆ ਕਿ ਜੱਲ੍ਹਿਆਂਵਾਲਾ ਬਾਗ ਕਤਲੇਆਮ ਨੇ ਅੰਗਰੇਜ਼ੀ ਹਕੂਮਤ ਦਾ ਪੰਜਾਬੀਆਂ ਬਾਰੇ ਬਣਿਆ ਭਰਮ ਤੋੜਿਆ ਸੀ। ਉਹ ਪੰਜਾਬੀਆਂ ਨੂੰ ਆਪਣੇ ਵਫਾਦਾਰ ਮੰਨਦੇ ਸਨ ਤੇ ਉਸ ਵੇਲੇ ਅੰਗਰੇਜ਼ੀ ਫੌਜ ਵਿੱਚ ਵਧੇਰੇ ਭਰਤੀ ਪੰਜਾਬ ਤੋਂ ਹੁੰਦੀ ਸੀ। ਹਿੰਦੀ ਤੇ ਉਰਦੂ ਭਾਸ਼ਾਈ ਇਲਾਕਿਆਂ ਵਿੱਚੋਂ ਭਰਤੀ ਨਹੀਂ ਸੀ ਕੀਤੀ ਜਾਂਦੀ। ਇਸ ਸਬੰਧੀ ਲਿਖਤੀ ਆਦੇਸ਼ ਵੀ ਜਾਰੀ ਕੀਤੇ ਗਏ ਸਨ। ਉਨ੍ਹਾਂ ਕਿਹਾ ਕਿ ਅੱਜ ਵੀ ਦੇਸ਼ ਦੇ ਕਸਬਿਆਂ, ਸ਼ਹਿਰਾਂ ਤੇ ਪਿੰਡਾਂ ਵਿੱਚ ਕਈ ਜਨਰਲ ਡਾਇਰ ਮੌਜੂਦ ਹਨ ਤੇ ਉਨ੍ਹਾਂ ਨੂੰ ਰੋਕਣ ਵਾਲੇ ਵੀ ਅੱਗੇ ਜ਼ਰੂਰ ਆਉਣਗੇ। ਪੰਜਾਬ ਯੂਨੀਵਰਸਿਟੀ ਤੋਂ ਡਾ. ਸਰਬਜੀਤ ਸਿੰਘ ਤੇ ਝਾਰਖੰਡ ਤੋਂ ਸ਼ੈਲੇਂਦਰ ਨੇ ਵੀ ਇਸ ਸਬੰਧੀ ਆਪਣੇ ਵਿਚਾਰ ਪੇਸ਼ ਕੀਤੇ। ਅੰਤ ਵਿੱਚ ਫੋਕਲੋਰ ਰਿਸਰਚ ਅਕੈਡਮੀ ਦੇ ਪ੍ਰਧਾਨ ਰਮੇਸ਼ ਯਾਦਵ ਨੇ ਧੰਨਵਾਦੀ ਸ਼ਬਦਾਂ ਨਾਲ ਇਸ ਸੈਸ਼ਨ ਦੀ ਸਮਾਪਤੀ ਕੀਤੀ।

ਉਪਰੰਤ ਕੱਲ੍ਹ ਦੇ ਰਹਿ ਗਏ ਕਵੀ ਦਰਬਾਰ ਲਈ ਸੈਸ਼ਨ ਦਾ ਬਾਕੀ ਹਿੱਸਾ ਮੁਕੰਮਲ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਨਰੇਸ਼ ਸਕਸੈਨਾ ਨੇ ਕੀਤੀ ਤੇ ਮੁੱਖ ਮਹਿਮਾਨ ਵਜੋਂ ਡਾ. ਸਰਬਜੀਤ ਕੌਰ ਸੋਹਲ ਸ਼ਾਮਲ ਹੋਏ। ਇਸ ਮੌਕੇ ਗੁਰਬਾਜ਼ ਸਿੰਘ ਛੀਨਾ, ਮਹਾਬੀਰ ਸਿੰਘ ਗਿੱਲ, ਰਤਨ ਸਿੰਘ ਢਿੱਲੋਂ, ਹਰੀ ਸਿੰਘ ਗਰੀਬ ਤੇ ਹੋਰਨਾਂ ਨੇ ਆਪਣੀਆਂ ਰਚਨਾਵਾਂ ਪੜ੍ਹੀਆਂ। ਇਸ ਤੋਂ ਪਹਿਲਾਂ ਬੀਤੇ ਕੱਲ੍ਹ ਅਲੋਕ ਧੰਨਵਾ, ਦੇਵੀ ਪ੍ਰਸਾਦਿ ਮਿਸ਼ਰ, ਬਲੀ ਸਿੰਘ ਚੀਮਾ ਤੇ ਹੋਰ ਕਈ ਕਵੀਆਂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ ਸਨ।

ਇਸ ਮਗਰੋਂ ਕਾਨਫਰੰਸ ਦੇ ਚੌਥੇ ਤੇ ਆਖਰੀ ਸੈਸ਼ਨ 'ਆਓ ਕਿ ਕੋਈ ਖ਼ੁਆਬ ਬੁਨੇਂ' ਦੀ ਪ੍ਰਧਾਨਗੀ ਸੁਵਰਨ ਸਿੰਘ ਵਿਰਕ ਨੇ ਕੀਤੀ, ਜਦਕਿ ਵਿਸ਼ੇਸ਼ ਮਹਿਮਾਨ ਵਜੋਂ ਸਤਨਾਮ ਸਿੰਘ ਚਾਨਾ ਹਾਜ਼ਰ ਸਨ। ਸੈਸ਼ਨ ਦੀ ਬੁਲਾਰਾ ਸੁਨੀਤਾ ਗੁਪਤਾ ਨੇ ਕਿਹਾ ਕਿ ਜਿਨ੍ਹਾਂ ਨੇ ਬੇਟੀ ਪੜ੍ਹਾਉਣ ਦੀ ਗੱਲ ਕੀਤੀ ਸੀ, ਉਹ ਲੋਕ ਹੁਣ ਹਿਜਾਬ ਦੇ ਨਾਂ 'ਤੇ ਲੜਕੀਆਂ ਲਈ ਵਿਦਿਅਕ ਸੰਸਥਾਵਾਂ ਦੇ ਦਰਵਾਜ਼ੇ ਬੰਦ ਕਰ ਰਹੇ ਹਨ। ਸਾਰਿਕਾ ਸ੍ਰੀਵਾਸਤਵ ਨੇ ਕਿਹਾ ਕਿ ਦੇਸ਼ ਵਿੱਚ ਬੁਲਡੋਜ਼ਰ ਗਰੀਬਾਂ ਦੇ ਸੁਫ਼ਨਿਆਂ 'ਤੇ ਚੱਲ ਰਿਹਾ ਹੈ, ਇਸ ਲਈ ਇਸ ਦਾ ਆਨੰਦ ਨਾ ਮਾਣਿਆ ਜਾਵੇ ਅਤੇ ਨਾ ਹੀ ਇਹ ਕੋਈ ਫਿਲਮੀ ਸੀਨ ਹੈ। ਡਾ. ਲਾਭ ਸਿੰਘ ਖੀਵਾ ਨੇ ਕਿਹਾ ਕਿ ਪੰਜਾਬੀ ਲੋਕ ਹਮੇਸ਼ਾਂ ਹੀ ਦੇਸ਼ ਦੇ ਹੱਕ ਵਿੱਚ ਖੜ੍ਹੇ ਹੋਏ ਹਨ। ਉਨ੍ਹਾਂ ਨੇ ਅੰਦਰੂਨੀ ਤੇ ਬਾਹਰੀ ਹਮਲਿਆਂ ਦਾ ਡਟ ਕੇ ਸਾਹਮਣਾ ਕੀਤਾ ਹੈ ਤੇ ਅਗਾਂਹ ਵੀ ਕਰਦੇ ਰਹਿਣਗੇ।

ਮਹਾਰਾਸ਼ਟਰ ਤੋਂ ਰਾਕੇਸ਼ ਵਾਨਖੇੜੇ ਨੇ ਕਿਹਾ ਕਿ ਜਬਰ ਕਰਨ ਵਾਲੀਆਂ ਸਰਕਾਰਾਂ ਖ਼ਿਲਾਫ਼ ਜੰਗ ਹਮੇਸ਼ਾਂ ਜਾਰੀ ਰਹੇਗੀ। ਸੰਜੀਵਨ ਨੇ ਕਿਹਾ ਕਿ ਜੱਲ੍ਹਿਆਂਵਾਲਾ ਬਾਗ ਦਾ ਇਤਿਹਾਸ ਲਹੂ ਭਰਿਆ ਹੈ, ਜਿਸ ਦੇ ਜ਼ਖ਼ਮ ਹਮੇਸ਼ਾ ਸਾਡੇ ਦਿਲਾਂ ਵਿੱਚ ਰਹਿਣਗੇ। ਵੰਦਨਾ ਚੌਬੇ ਨੇ ਕਿਹਾ ਕਿ ਕੁਝ ਚਿੰਤਕਾਂ ਨੇ ਬਹੁਤ ਸਮਾਂ ਪਹਿਲਾਂ ਜਿਨ੍ਹਾਂ ਮੁੱਦਿਆਂ 'ਤੇ ਚਿੰਤਾ ਜ਼ਾਹਰ ਕੀਤੀ ਸੀ, ਉਹ ਅੱਜ ਸੱਚ ਸਾਬਤ ਹੋ ਰਹੇ ਹਨ। ਡਾ. ਜਲਵੰਤ ਸਿੰਘ ਨੇ ਕਿਹਾ ਕਿ ਜੱਲ੍ਹਿਆਂਵਾਲਾ ਬਾਗ ਦੇ ਸਾਕੇ ਦੇ ਰੋਸ ਵਜੋਂ ਦੋ ਸਿਪਾਹੀਆਂ ਸੋਹਣ ਸਿੰਘ ਜਲਾਲਉਸਮਾ ਤੇ ਦਰਸ਼ਨ ਸਿੰਘ ਫੇਰੂਮਾਨ ਨੇ ਬਗਾਵਤ ਕੀਤੀ ਸੀ, ਪਰ ਅਫਸੋਸ ਦੀ ਗੱਲ ਹੈ ਕਿ ਉਨ੍ਹਾਂ ਸਿਪਾਹੀਆਂ ਦਾ ਕਦੇ ਕੋਈ ਜ਼ਿਕਰ ਨਹੀਂ ਹੋਇਆ। ਡਾ. ਮਿਥਲੇਸ਼ ਨੇ ਕਿਹਾ ਕਿ ਸਾਡੇ ਵੱਡੇ ਗੋਰਿਆਂ ਨਾਲ ਲੜੇ ਸਨ ਤੇ ਅੱਜ ਅਸੀਂ ਕਥਿਤ ਚੋਰਾਂ ਨਾਲ ਲੜ ਰਹੇ ਹਾਂ। ਡਾ. ਅਰਵਿੰਦਰ ਕੌਰ ਕਾਕੜਾ ਨੇ ਕਿਹਾ ਕਿ ਸਮਾਜ ਵਿੱਚ ਆਰਥਿਕ ਬਰਾਬਰੀ ਲਈ ਸੰਗਠਿਤ ਹੋਣ ਦੀ ਲੋੜ ਹੈ।

ਇਸ ਮੌਕੇ ਭੁਪਿੰਦਰ ਸਿੰਘ ਸੰਧੂ, ਧਰਵਿੰਦਰ ਸਿੰਘ ਔਲਖ, ਗੁਰਬਾਜ ਸਿੰਘ ਛੀਨਾ, ਕਮਲ ਗਿੱਲ, ਗੁਰਜਿੰਦਰ ਸਿੰਘ ਬਘਿਆੜੀ, ਭਗਵੰਤ ਰਸੂਲਪੁਰੀ, ਜਗਰੂਪ ਸਿੰਘ ਐਮਾਂ, ਅਵਤਾਰ ਸਿੰਘ ਓਠੀ, ਬਲਵਿੰਦਰ ਸਿੰਘ ਚਾਹਲ, ਡਾ. ਕਸ਼ਮੀਰ ਸਿੰਘ, ਹਰਜਿੰਦਰਪਾਲ ਕੌਰ ਕੰਗ, ਕਰਮਜੀਤ ਕੌਰ ਜੱਸਲ, ਡਾ. ਹੀਰਾ ਸਿੰਘ, ਡਾ. ਪਰਮਿੰਦਰ ਸਿੰਘ, ਰਵਿੰਦਰ ਰਵੀ ਲਲਕਾਰ, ਡਾ. ਆਤਮ ਸਿੰਘ ਰੰਧਾਵਾ, ਡਾ. ਅਮਨਦੀਪ ਬੱਲ ਤੇ ਡਾ. ਅਮਨਦੀਪ ਕੌਰ ਹਾਜ਼ਰ ਸਨ।

## ਪੰਜਾਬੀ ਤੇ ਅੰਗਰੇਜ਼ੀ ਸਿਪਾਹੀਆਂ ਦੇ ਤਨਖ਼ਾਹ ਵਿਚਲੇ ਫਰਕ ਕਾਰਨ ਫੌਜ ਵਿੱਚ ਸ਼ੁਰੂ ਹੋਈ ਸੀ ਬਗ਼ਾਵਤ : –ਸੁਵਰਨ ਸਿੰਘ ਵਿਰਕ

ਦੂਜੇ ਸੈਸ਼ਨ ਦੇ ਪ੍ਰਧਾਨਗੀ ਭਾਸ਼ਣ ਵਿੱਚ ਸਿਰਸਾ ਤੋਂ ਨਾਮਧਾਰੀ ਸੁਵਰਨ ਸਿੰਘ ਵਿਰਕ ਨੇ ਕਿਹਾ ਕਿ ਅੰਗਰੇਜ਼ਾਂ ਵੇਲੇ ਅੰਗਰੇਜ਼ ਸਿਪਾਹੀਆਂ ਤੇ ਪੰਜਾਬੀ ਸਿਪਾਹੀਆਂ ਦੀ ਤਨਖਾਹ ਵਿਚਲੇ ਵੱਡੇ ਫਰਕ ਨੇ ਵੀ ਇਸ ਨਾਬਰਾਬਰੀ ਖ਼ਿਲਾਫ਼ ਫੌਜ ਵਿੱਚ ਬਗਾਵਤ ਸ਼ੁਰੂ ਕੀਤੀ ਸੀ। ਉਨ੍ਹਾਂ ਆਜ਼ਾਦੀ ਸੰਗਰਾਮ ਵਿੱਚ ਕੂਕਿਆਂ ਤੇ ਹੋਰ ਲਹਿਰਾਂ ਵੱਲੋਂ ਪਾਏ ਯੋਗਦਾਨ ਦਾ ਵੀ ਜ਼ਿਕਰ ਕੀਤਾ। ਇਸ ਮੌਕੇ ਸਤਨਾਮ ਸਿੰਘ ਚਾਨਾ, ਰਵਿੰਦਰਾ ਤੇ ਹੋਰਨਾਂ ਨੇ ਵੀ ਸੰਬੋਧਨ ਕੀਤਾ। ਮੰਚ ਸੰਚਾਲਨ ਡਾ. ਗੁਲਜ਼ਾਰ ਸਿੰਘ ਪੰਧੇਰ ਨੇ ਕੀਤਾ। ਇਸ ਮੌਕੇ ਕੁਝ ਮਤਿਆਂ ਰਾਹੀਂ ਜੱਲ੍ਹਿਆਂਵਾਲਾ ਬਾਗ ਦੇ ਪੁਰਾਤਨ ਸਰੂਪ ਨੂੰ ਬਹਾਲ ਕਰਨ, ਅਟਾਰੀ ਸਰਹੱਦ 'ਤੇ ਦੇਸ਼ ਵੰਡ ਵੇਲੇ ਮਾਰੇ ਗਏ ਲੋਕਾਂ ਦੀ ਯਾਦ ਵਿੱਚ ਉਸਾਰੀ ਯਾਦਗਾਰ ਨੂੰ ਮੁੜ ਸਥਾਪਤ ਕਰਨ, ਦੇਸ਼ ਵਿੱਚ ਵੱਧ ਰਹੀ ਫਿਰਕੂ ਹਿੰਸਾ 'ਤੇ ਚਿੰਤਾ ਦਾ ਪ੍ਰਗਟਾਵਾ ਤੇ ਜੱਲ੍ਹਿਆਂਵਾਲਾ ਬਾਗ ਦੇ ਸਾਂਝੇ ਸੰਘਰਸ਼ ਦੀ ਗਾਥਾ ਨੂੰ ਦੇਸ਼ ਭਰ ਵਿੱਚ ਪ੍ਰਚਾਰਨ ਤੇ ਪ੍ਰਸਾਰਨ ਦਾ ਫ਼ੈਸਲਾ ਕੀਤਾ ਗਿਆ। ਇਕ ਮਤੇ ਰਾਹੀਂ ਰੂਸ-ਯੂਕਰੇਨ ਜੰਗ ਵੇਲੇ ਬਣ ਰਹੀਆਂ ਪ੍ਰਸਥਿਤੀਆਂ ਨਾਲ ਨਜਿੱਠਣ ਲਈ ਸਰਕਾਰਾਂ ਤੇ ਕੌਮਾਂਤਰੀ ਵਿਸ਼ਵ ਭਾਈਚਾਰੇ ਨੂੰ ਅੱਗੇ ਆਉਣ ਦੀ ਅਪੀਲ ਕੀਤੀ ਗਈ। ਇਸ ਮੌਕੇ ਲੇਖਕ ਸੰਘ ਦੇ ਕੌਮੀ ਜਨਰਲ ਸਕੱਤਰ ਡਾ. ਸੁਖਦੇਵ ਸਿੰਘ ਸਿਰਸਾ ਨੇ ਸਮੂਹ ਨੁਮਾਇੰਦਿਆਂ ਦਾ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਜੱਲ੍ਹਿਆਂਵਾਲਾ ਬਾਗ ਕੋਈ ਸੈਲਫ਼ੀ ਪੁਆਇੰਟ ਨਹੀਂ ਹੈ, ਸਗੋਂ ਮਨੁੱਖੀ ਦਰਦ ਦੀ ਜਿਉਂਦੀ ਜਾਗਦੀ ਦਾਸਤਾਨ ਹੈ। ਉਨ੍ਹਾਂ ਕਿਹਾ ਕਿ ਇਸ ਦੀ ਪੁਰਾਤਨਤਾ ਨੂੰ ਬਹਾਲ ਰੱਖਿਆ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਲੇਖਕਾਂ, ਕਵੀਆਂ, ਇਤਿਹਾਸਕਾਰਾਂ ਤੇ ਸਾਹਿਤਕਾਰਾਂ ਸਮੇਤ ਨੌਜਵਾਨਾਂ ਨੂੰ ਆਪਣੀ ਵਿਰਾਸਤ ਨਾਲ ਜੁੜੇ ਰਹਿਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਨੌਜਵਾਨ ਪੀੜ੍ਹੀ ਆਪਣੀ ਵਿਰਾਸਤ ਨੂੰ ਸਾਂਭ ਕੇ ਅਗਲੀ ਪੀੜ੍ਹੀ ਲਈ ਕਾਇਮ ਰੱਖ ਸਕਦੀ ਹੈ। ਸੈਸ਼ਨ ਦੌਰਾਨ ਵੱਖ-ਵੱਖ ਪੁਸਤਕਾਂ ਅਤੇ ਸੋਵੀਨਾਰ ਵੀ ਰਿਲੀਜ਼ ਕੀਤੇ ਗਏ। ■

ਸ਼ਰਧਾਂਜਲੀ

-ਪ੍ਰੋ. (ਡਾ.) ਕ੍ਰਿਸ਼ਨ ਕੁਮਾਰ ਰੱਤੂ

# ਖ਼ਾਮੋਸ਼ ਹੋ ਗਈ ਸ਼ਿਵ ਕੁਮਾਰ ਸ਼ਰਮਾ ਦੀ ਸੰਤੂਰ

**(ਪੰਡਤ ਸ਼ਿਵ ਕੁਮਾਰ ਸ਼ਰਮਾ 10 ਮਈ 2022 ਨੂੰ ਸਦੀਵੀ ਵਿਛੋੜਾ ਦੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਅਤੇ ਨਾਮਧਾਰੀ ਪੰਥ ਦੇ ਸੰਗੀਤਕਾਰਾਂ ਨਾਲ ਪੰਡਤ ਜੀ ਦਾ ਬੜੀ ਗੂੜ੍ਹੀ ਨੇੜਤਾ ਰਹੀ ਹੈ। ਪੰਡਤ ਜੀ ਦੇ ਸਸਕਾਰ ਮੌਕੇ ਨਾਮਧਾਰੀ ਪੰਥ ਵਲੋਂ ਉਹਨਾ ਦੇ ਸ਼ਗਿਰਦ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਉਸਤਾਦ ਬਲਵਿੰਦਰ ਸਿੰਘ ਜੀ ਰਾਜੇਸ਼ ਮਾਲਵੀਆ ਆਦਿ ਆਪਣੇ ਸਾਥੀਆਂ ਨਾਲ ਮੁੰਬਈ ਵਿਖੇ ਪਹੁੰਚ ਸ਼ਰਧਾ ਸੁਮਨ ਭੇਟ ਕੀਤੇ। ਅਦਾਰਾ ਵਰਤਮਾਨ ਹਿੰਦੁਸਤਾਨ ਸ਼ਰਧਾਂਜਲੀ ਲੇਖ ਰਾਹੀਂ ਸ਼ਰਧਾ ਭੇਟ ਕਰ ਰਿਹਾ ਹੈ। -ਸੰਪਾਦਕ)**



ਸੰਤੂਰ ਦੀ ਰੂਹ ਪੰਡਿਤ ਸ਼ਿਵ ਕੁਮਾਰ ਸ਼ਰਮਾ ਦਸ ਮਈ ਨੂੰ ਮੁੰਬਈ ਵਿਚ ਇਸ ਦੁਨੀਆ ਤੋਂ ਰੁਖ਼ਸਤ ਹੋ ਗਏ। ਆਉਣ ਵਾਲੀਆਂ ਪੀੜ੍ਹੀਆਂ ਯਾਦ ਕਰਿਆ ਕਰਨਗੀਆਂ ਕਿ ਉਹ ਦਿਲ 'ਚ ਝਨਕਾਰ ਪੈਦਾ ਕਰਨ ਵਾਲੇ ਸੰਗੀਤਕਾਰ ਸਨ ਜਿਨ੍ਹਾਂ ਨੇ ਸੰਤੂਰ ਦੀ ਲੈਅ ਤੇ ਤਾਲ ਨਾਲ ਸੁਰ ਨੂੰ ਸਾਧਿਆ ਅਤੇ ਸੰਗੀਤ ਦੀ ਦੁਨੀਆ ਵਿਚ ਇਸ ਨੂੰ ਉੱਚਾ ਮੁਕਾਮ ਦਿਵਾਇਆ।

ਦਿੱਗਜ ਸੰਗੀਤਕਾਰ ਤੇ ਸੰਤੂਰ ਵਾਦਨ ਦਾ ਚਮਕਦਾ ਸਿਤਾਰਾ ਪੰਡਿਤ ਸ਼ਿਵ ਕੁਮਾਰ ਸ਼ਰਮਾ 84 ਵਰ੍ਹਿਆਂ ਦੀ ਉਮਰ ਵਿਚ ਉਸ ਵੇਲੇ ਇਸ ਦੁਨੀਆ ਤੋਂ ਰੁਖ਼ਸਤ ਹੋਏ ਹਨ ਜਦੋਂ ਪੰਦਰਾਂ ਤਾਰੀਖ਼ ਨੂੰ ਉਨ੍ਹਾਂ ਦਾ ਸ਼ੋਅ ਸੀ। ਉਹ ਉਮਰ ਨਾਲ ਸਬੰਧਿਤ ਕਈ ਬਿਮਾਰੀਆਂ ਤੋਂ ਪੀੜਤ ਸਨ ਅਤੇ ਦਿਲ ਦੇ ਦੌਰੇ ਕਾਰਨ ਉਹ ਚੱਲ ਵਸੇ।

1938 ਵਿਚ ਜੰਮੂ ਵਿਚ ਪੈਦਾ ਹੋਏ ਪੰਡਿਤ ਸ਼ਿਵ ਕੁਮਾਰ ਸ਼ਰਮਾ ਨੇ 13 ਵਰ੍ਹਿਆਂ ਦੀ ਉਮਰ ਵਿਚ ਹੀ ਸੰਤੂਰ ਅਤੇ ਤਬਲਾ ਵਜਾਉਣਾ ਸ਼ੁਰੂ ਕਰ ਦਿੱਤਾ ਸੀ। 15 ਵਰ੍ਹਿਆਂ ਦੀ ਉਮਰ ਵਿਚ ਉਨ੍ਹਾਂ ਨੇ ਰੇਡੀਓ ਕਸ਼ਮੀਰ 'ਤੇ ਸੰਤੂਰ ਵਾਦਨ ਦਾ ਪ੍ਰੋਗਰਾਮ ਕਰਨਾ ਸ਼ੁਰੂ ਕਰ ਦਿੱਤਾ ਸੀ। ਬਾਅਦ ਵਿਚ ਉਹ ਇੰਨੇ ਮਕਬੂਲ ਹੋ ਗਏ ਕਿ ਦੁਨੀਆ ਭਰ 'ਚ ਸ਼ੋਅ ਅਤੇ ਫਿਲਮਾਂ ਕਾਰਨ ਉਸਤਾਦਾਂ ਦੀ ਸ਼੍ਰੇਣੀ ਵਿਚ ਆ ਗਏ। ਸ਼ਿਵ ਤੇ ਹਰੀ (ਪੰਡਿਤ ਹਰੀ ਪ੍ਰਸਾਦ ਚੌਰਸੀਆ) ਦੀ ਜੋੜੀ ਦੀ ਜੁਗਲਬੰਦੀ 'ਤੇ ਸਰੋਤੇ ਮੰਤਰ-ਮੁਗਧ ਹੋ ਜਾਂਦੇ ਸਨ।

ਪੰਡਿਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਨੂੰ ਹਮੇਸ਼ਾ ਰੂਹ ਦੀ ਖੁਰਾਕ ਤੇ ਤਾਜ਼ਗੀ ਦਾ ਸਰੋਤ ਮੰਨਦੇ ਸਨ। ਆਪਣੀਆਂ ਸਾਰੀਆਂ ਮੁਲਾਕਾਤਾਂ ਵਿਚ ਪੰਡਿਤ ਸ਼ਰਮਾ ਨੇ ਦੱਸਿਆ ਸੀ ਕਿ ਸੰਤੂਰ ਉਨ੍ਹਾਂ ਦੇ ਮਨ ਦਾ ਸਕੂਨ ਦਿੰਦੀ ਹੈ ਅਤੇ ਇਸ ਨੇ ਉਨ੍ਹਾਂ ਨੂੰ ਮੁੰਬਈ ਤੇ ਪੂਰੀ ਦੁਨੀਆ ਵਿਚ ਰੁਤਬਾ ਬਖ਼ਸ਼ਿਆ ਹੈ। ਇਹ ਰੱਬ ਦੀ ਦਾਤ ਹੈ। ਮੁਲਾਕਾਤ ਦੌਰਾਨ ਉਨ੍ਹਾਂ ਨੇ ਕਿਹਾ, ''ਮੈਂ ਸਿਰਫ਼ 500 ਰੁਪਏ ਲੈ ਕੇ ਮੁੰਬਈ ਆਇਆ ਸੀ। ਮੈਂ ਜ਼ਿੰਦਗੀ ਦਾ ਜੂਆ ਖੇਡਿਆ ਸੀ ਤੇ ਪਾਸਾ ਸਿੱਧਾ ਪੈ ਗਿਆ। ਇਹ ਰੱਬ ਦੀ ਕ੍ਰਿਪਾ ਸੀ।''

ਮੈਨੂੰ ਯਾਦ ਹੈ ਕਿ ਫ਼ਿਲਮ ਐਂਡ ਟੈਲੀਵਿਜ਼ਨ ਇੰਸਟੀਚਿਊਟ ਪੂਨੇ ਵਿਖੇ ਆਪਣੀ ਪੜ੍ਹਾਈ ਦੇ ਦਿਨਾਂ ਵਿਚ ਉਨ੍ਹਾਂ ਨੇ ਇਕ ਵਿਸ਼ੇਸ਼ ਰੂ-ਬ-ਰੂ ਵਿਚ ਕਿਹਾ ਸੀ, ''ਜ਼ਿੰਦਗੀ ਮੇਰੇ ਲਈ ਕਦੇ ਵੀ ਆਸਾਨ ਨਹੀਂ ਰਹੀ ਪਰ ਮੈਂ ਵੀ ਕਦੇ ਹਾਰ ਨਹੀਂ ਮੰਨੀ। ਮੈਨੂੰ ਕਈ ਵਾਰੀ ਮੁੰਬਈ ਵਿਚ ਭੁੱਖਿਆਂ ਸੌਣਾ ਪਿਆ ਪਰ ਉਹ ਮੈਨੂੰ ਹੀ ਪਤਾ ਸੀ।'' ਪੰਡਿਤ ਸ਼ਿਵ ਕੁਮਾਰ ਸ਼ਰਮਾ ਸਦਾ ਆਖਦੇ ਸਨ ਕਿ ਜ਼ਿੰਦਗੀ ਕਦੇ ਵੀ ਸਿੱਧੀ ਲੀਹ 'ਤੇ ਨਹੀਂ ਤੁਰਦੀ ਪਰ ਹਮੇਸ਼ਾ ਮਿਹਨਤ ਦੀ ਜਿੱਤ ਹੁੰਦੀ ਹੈ।

ਮੈਨੂੰ ਯਾਦ ਹੈ ਕਿ ਚੰਡੀਗੜ੍ਹ ਦੂਰਦਰਸ਼ਨ ਵਿਖੇ ਇਕ ਮੁਲਾਕਾਤ ਵਿਚ ਉਨ੍ਹਾਂ ਨੇ ਬੜਾ ਤਿੱਖਾ ਸੱਚ ਵੀ ਬਿਆਨ ਕੀਤਾ ਸੀ- ''ਮੈਂ ਇਕ ਸਾਧਨ ਤੇ ਸਾਧਕ ਹਾਂ। ਉਸ ਦੀ ਰਜ਼ਾ ਅਤੇ ਮਿਹਰਬਾਨੀ ਸਦਕਾ ਮੈਂ ਹਮੇਸ਼ਾ ਮਹਿਸੂਸ ਕੀਤਾ ਹੈ ਕਿ ਉਹ ਖ਼ੁਦ ਮੇਰੇ ਪੋਟਿਆਂ ਵਿਚ ਮੌਜੂਦ ਹੁੰਦਾ ਹੈ। ਇਸ ਵਜਦ ਵਿਚ ਮੈਂ ਕੀ ਵਜਾਉਂਦਾ ਹਾਂ ਤੇ ਸੰਤੂਰ ਦੀ ਝਨਕਾਰ 'ਚ ਕੌਣ ਤਾੜੀਆਂ ਵਜਾਉਂਦਾ ਹੈ। ਇਹ ਅਦਭੁੱਤ ਹੈ। ਮੈਂ ਸ਼ਬਦਾਂ 'ਚ ਇਸ ਨੂੰ ਬਿਆਨ ਨਹੀਂ ਕਰ ਸਕਦਾ। ਇਹ ਮਾਂ ਸਰਸਵਤੀ ਦਾ ਵਰਦਾਨ ਹੈ ਜਿਸ ਨੂੰ ਮੈਂ ਆਪਣੇ ਹੱਥਾਂ ਵਿਚ ਮਹਿਸੂਸ ਕੀਤਾ ਹੈ।''

ਹਿੰਦੀ ਫ਼ਿਲਮ ਸੰਸਾਰ ਬਾਰੇ ਉਹ ਬੜੀ ਸਾਫ਼ਗੋਈ ਨਾਲ ਕਹਿੰਦੇ ਸਨ ਕਿ ਉਹ ਇਸ 'ਤੇ ਸਮਾਂ ਬਰਬਾਦ ਨਹੀਂ ਕਰਦੇ। ਫਿਰ ਵੀ ਪੰਡਿਤ ਸ਼ਰਮਾ ਨੇ ਬੌਲੀਵੁੱਡ ਦੀਆਂ ਕਈ ਫ਼ਿਲਮਾਂ ਵਿਚ ਆਪਣੇ ਸੰਗੀਤ ਦਾ ਜਾਦੂ ਜਗਾਇਆ। 1955 ਵਿਚ ਆਈ ਫ਼ਿਲਮ 'ਝਨਕ-ਝਨਕ ਪਾਇਲ ਬਾਜੇ' ਰਾਹੀਂ ਉਹ ਫ਼ਿਲਮ ਉਦਯੋਗ 'ਚ ਆਏ। ਇਸ ਫ਼ਿਲਮ 'ਚ ਉਨ੍ਹਾਂ ਨੇ ਪਿੱਠਵਰਤੀ ਸੰਗੀਤ ਦਿੱਤਾ ਸੀ। ਸੰਤੂਰ ਦਾ ਇਹ ਜਾਦੂ ਅਜਿਹਾ ਬਿਖਰਿਆ ਕਿ ਸ਼ਿਵ ਕੁਮਾਰ ਸ਼ਰਮਾ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਸ਼ਿਵ-ਹਰੀ ਦੀ ਜੋੜੀ ਨੇ ਉਹ ਸੰਗੀਤ ਦਿੱਤਾ ਜੋ ਅੱਜ ਵੀ ਅਮਰ ਹੈ। ਮਿਸਾਲ ਵਜੋਂ, ਚਾਂਦਨੀ ਫ਼ਿਲਮ ਦੇ ਗੀਤ 'ਮੇਰੇ ਹਾਥੋਂ ਮੇਂ ਨੌਂ ਨੌਂ ਚੂੜੀਆਂ ਹੈਂ' 'ਚ ਕਮਾਲ ਦਾ ਸੰਗੀਤ ਸੀ।

ਉਨ੍ਹਾਂ ਦੀ ਮੌਤ ਨਾਲ ਸਾਂਝੀ ਵਿਰਾਸਤੀ ਸੰਗੀਤ ਪਰੰਪਰਾ ਦਾ ਇਕ ਸਿਤਾਰਾ ਅਸਤ ਹੋ ਗਿਆ। 'ਚਾਂਦਨੀ' ਤੇ 'ਸਿਲਸਿਲਾ' ਵਰਗੀਆਂ ਫ਼ਿਲਮਾਂ ਤੋਂ ਬਿਨਾਂ ਕਈ ਦਰਜਨ ਸੰਗੀਤਕ ਐਲਬਮਾਂ ਰਾਹੀਂ ਉਹ ਪੂਰੀ ਦੁਨੀਆ ਦੇ ਸੰਗੀਤ ਪ੍ਰੇਮੀਆਂ ਦੇ ਮਨਾਂ 'ਤੇ ਛਾਏ ਰਹੇ।

ਕਲਾ, ਸੰਗੀਤ ਵਿਚ ਅਦੁੱਤੀ ਯੋਗਦਾਨ ਲਈ ਉਨ੍ਹਾਂ ਨੂੰ ਅਨੇਕਾਂ ਪੁਰਸਕਾਰ ਵੀ ਦਿੱਤੇ ਗਏ। ਸ਼ਿਵ ਕੁਮਾਰ ਸ਼ਰਮਾ ਦਾ ਜਨਮ ਜੰਮੂ ਵਿਚ 13 ਜਨਵਰੀ 1938 ਨੂੰ ਪੰਡਿਤ ਉਮਾ ਦੱਤ ਸ਼ਰਮਾ ਦੇ ਘਰ ਵਿਚ ਹੋਇਆ। ਉਹ ਕਹਿੰਦੇ ਸਨ ਕਿ ਆਪਣੇ ਪਿਤਾ ਦੇ ਸੁਪਨੇ ਨੂੰ ਪੂਰਿਆਂ ਕਰਨ ਲਈ ਉਹ ਸੰਤੂਰ ਦੀ ਝਨਕਾਰ ਵਿਚ ਖੋ ਗਏ ਤੇ ਹੁਣ ਇਹ ਹੀ ਜ਼ਿੰਦਗੀ ਹੈ।

ਜੰਮੂ ਨਾਲ ਉਨ੍ਹਾਂ ਦੇ ਮਨ ਵਿਚ ਵਸਿਆ ਹੋਇਆ ਸੀ। ਆਪਣੇ ਜੰਮੂ ਪਰਵਾਸ ਦੇ ਦਿਨਾਂ 'ਚ ਮੈਨੂੰ ਕਈ ਵਾਰੀ ਉਨ੍ਹਾਂ ਦੇ ਘਰ ਜਾਣ ਦਾ ਮੌਕਾ

# ਸਾਹਿਤਕ ਇਕੱਤਰਤਾ ਵਿਚ ਗਿਆਰਾਂ ਪੁਸਤਕਾਂ ਰਿਲੀਜ਼



**ਨਵੀਂ ਦਿੱਲੀ:** ਇੱਥੇ ਦਿੱਲੀ ਵਿੱਚ ਭਗਤ ਨਾਮਦੇਵ ਲਾਇਬ੍ਰੇਰੀ ਵਿੱਚ ਪੰਜਾਬੀ ਲੋਕ ਮੰਚ ਦੀ ਇੱਕ ਸਾਹਿਤਕ ਇਕੱਤਰਤਾ ਕਰਵਾਈ ਗਈ। ਇਸ ਦੀ ਪ੍ਰਧਾਨਗੀ ਪ੍ਰੋ. ਜਸਪਾਲ ਕੌਰ ਨੇ ਕੀਤੀ। ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਪ੍ਰੋ. ਰਵੀ ਰਵਿੰਦਰ ਮੁੱਖ ਮਹਿਮਾਨ ਅਤੇ ਪ੍ਰੋ. ਮਨਜੀਤ ਸਿੰਘ ਤੇ ਸ਼ਾਇਰ ਮੋਹਨਜੀਤ ਵਿਸ਼ੇਸ਼ ਮਹਿਮਾਨ ਵਜੋਂ ਸ਼ਾਮਲ ਹੋਏ। ਮੰਚ ਦੇ ਪੈਟਰਨ ਡਾ. ਹਰਮੀਤ ਸਿੰਘ ਨੇ ਸਭ ਨੂੰ ਜੀ ਆਇਆਂ ਨੂੰ ਕਿਹਾ। ਮੰਚ ਸੰਚਾਲਨ ਕਰਦਿਆਂ ਡਾ. ਪ੍ਰਿਥਵੀ ਰਾਜ ਥਾਪਰ ਨੇ ਪੁਸਤਕਾਂ ਤੇ ਲੇਖਕਾਂ ਨਾਲ ਜਾਣ-ਪਛਾਣ ਕਰਵਾਈ। ਗੁਰਚਰਨ ਸਿੰਘ ਸੱਗੂ ਦੀ ਪੁਸਤਕ 'ਵੇਖਿਆ ਸ਼ਹਿਰ ਬੰਬਈ', ਡਾ. ਦਵਿੰਦਰ ਕੌਰ ਯੂ.ਕੇ. ਦੀਆਂ ਦੋ ਪੁਸਤਕਾਂ 'ਔਰਤ ਨਾਮਾ' ਤੇ 'ਕਿਤਾਬ ਬੋਲਦੀ ਹੈ', ਗਗਨਮੀਤ ਦੀ ਪੁਸਤਕ 'ਸਹਿਜੇ ਸਹਿਜੇ ਤੁਰ', ਰਾਜੀਵ ਸੇਠ ਦੀ ਪੁਸਤਕ 'ਗੱਡੀ ਨਿਕਲ ਜਾਏਗੀ', ਦਲਵੀਰ ਕੌਰ ਦੀ 'ਚਿਤਵਨੀ', ਸੁਰਜੀਤ ਦੀ 'ਤੇਰੀ ਰੰਗਸ਼ਾਲਾ', ਮਨਪ੍ਰੀਤ ਮੰਨ ਦੀ 'ਤਲਾਸ਼', ਪੀ.ਐੱਸ ਸੋਢੀ ਦੀ ਪੁਸਤਕ 'ਭਗਤ ਨਾਮਦੇਵ' ਅਤੇ ਰਾਜਿੰਦਰ ਬਿਆਲਾ ਦੀਆਂ ਦੋ ਪੁਸਤਕਾਂ 'ਕਿਉਂਕਿ ਸ਼ਬਦ ਮਰਦੇ ਨਹੀਂ' ਅਤੇ ਅੰਗਰੇਜ਼ੀ ਵਿਚ ਪੁਸਤਕ 'ਮੀ ਮਾਈ ਵਰਡਜ਼ ਮਾਈ ਪੋਇਟਰੀ' ਲੋਕ ਅਰਪਨ ਕੀਤੀਆਂ ਗਈਆਂ। ਇਨ੍ਹਾਂ ਪੁਸਤਕਾਂ 'ਤੇ ਡਾ. ਅਮੀਆਂ ਕੁੰਵਰ, ਡਾ. ਹਰਬੰਸ ਸਿੰਘ, ਡਾ. ਮਨਜੀਤ ਸਿੰਘ, ਡਾ. ਦੀਪਾ ਕੁਮਾਰ, ਡਾ. ਮੁਨੀਸ਼ ਕੁਮਾਰ, ਡਾ. ਕਵਲਜੀਤ ਕੌਰ, ਅੰਜਲੀ ਗੁਪਤਾ ਅਤੇ ਡਾ. ਮਨਪ੍ਰੀਤ ਬਾਵਾ ਨੇ ਪੇਪਰ ਪੇਸ਼ ਕੀਤੇ। ਅਖੀਰ ਵਿੱਚ ਗਾਇਕਾ ਰੀਆ ਥਾਪਰ ਨੇ ਮਾਂ ਨੂੰ ਸਮਰਪਿਤ ਗੀਤ ਗਾ ਕੇ ਸਰੋਤਿਆਂ ਦਾ ਮਨੋਰੰਜਨ ਕੀਤਾ। ਪ੍ਰੋ. ਜਸਪਾਲ ਕੌਰ ਨੇ ਕਿਹਾ ਕਿ ਕਰੋਨਾ ਕਾਲ ਦੌਰਾਨ ਵੀ ਪੰਜਾਬੀ ਲੇਖਕ ਲਗਾਤਾਰ ਕਾਰਜਸ਼ੀਲ ਰਹੇ ਹਨ।▪

# ਪ੍ਰਕਾਸ਼ ਪੁਰਬ ਨੂੰ ਸਮਰਪਿਤ ਲੈਕਚਰ ਲੜੀ ਸਮਾਪਤ

**ਨਵੀ ਦਿੱਲੀ:** ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਆਫ਼ ਕਾਮਰਸ, ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵੱਲੋਂ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਲੈਕਚਰ ਲੜੀ ਕਰਵਾਈ ਗਈ। ਵੈਬਿਨਾਰ ਦੀ ਸ਼ੁਰੂਆਤ ਭਾਈ ਰਾਜਿੰਦਰ ਸਿੰਘ ਪਟਨਾ ਸਾਹਿਬ ਵਾਲਿਆਂ ਦੇ ਸ਼ਬਦ ਗਾਇਨ ਤੋਂ ਹੋਈ। ਕਾਲਜ ਦੇ ਪ੍ਰਿੰਸੀਪਲ ਡਾ. ਜਤਿੰਦਰ ਬੀਰ ਸਿੰਘ ਨੇ ਕਿਹਾ ਕਿ ਜੇ ਬੱਚਿਆਂ ਨੂੰ ਛੋਟੀ ਉਮਰੇ ਹੀ ਗੁਰੂ ਸਾਹਿਬਾਨਾਂ ਦੀਆਂ ਸਿੱਖਿਆਵਾਂ ਨਾਲ ਜੋੜਿਆ ਜਾਏ ਤਾਂ ਉਹ ਲੰਮੇ ਸਮੇਂ ਤਕ ਇਸ ਵਿਰਾਸਤ ਨੂੰ ਨਾਲ ਲੈ ਕੇ ਚਲਦੇ ਹਨ। ਡਾ. ਜਸਪਾਲ ਸਿੰਘ (ਸਾਬਕਾ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਨੇ ਗੁਰੂ ਸਾਹਿਬ ਦੀ ਬਾਣੀ ਵਿਚਲੇ ਬੈਰਾਗ ਦੇ ਅਰਥ ਦਾ ਵਿਸਤਾਰ ਕਰਦੇ ਹੋਏ ਬਾਣੀ ਵਿਚ ਆਮ ਭਾਸ਼ਾ ਦੀ ਵਰਤੋਂ ਨੂੰ ਖੂਬਸੂਰਤ ਬਿੰਬਾਂ ਤੇ ਪ੍ਰਤੀਕਾਂ ਵਿਚ ਢਾਲ ਕੇ ਮਨੁੱਖੀ ਜਾਤੀ ਲਈ ਸੰਦੇਸ਼ ਦੇਣ ਦੀ ਕਲਾ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਪ੍ਰੋ. ਰਵੀ ਰਵਿੰਦਰ ਨੇ ਗੁਰਮਤਿ ਪਰੰਪਰਾ ਵਿਚ ਪਏ ਸਿਮਰਨ ਤੋਂ ਸ਼ਹਾਦਤ ਤਕ ਦੇ ਸਫਰ ਬਾਰੇ ਗੱਲ ਕੀਤੀ। ਦੂਜੇ ਸੈਸ਼ਨ ਵਿਚ ਪ੍ਰੋ. ਨਦੀਮ ਅਹਿਸਾਨ ਗੁਰਾਇਆ (ਡਾਇਰੈਕਟਰ, ਦਿਆਲ ਸਿੰਘ ਰਿਸਰਚ ਐਂਡ ਕਲਚਰਲ ਫੋਰਮ, ਲਾਹੌਰ) ਨੇ ਗੁਰੂ ਸਾਹਿਬ ਨਾਲ ਸਬੰਧਤ ਇਤਿਹਾਸਕ ਪਹਿਲੂਆਂ ਨਾਲ ਜਾਣ-ਪਛਾਣ ਕਰਾਈ। ਤੀਜਾ ਸੈਸ਼ਨ ਵਿਚਾਰ-ਚਰਚਾ ਰੱਖਿਆ ਗਿਆ, ਜਿਸ ਵਿਚ ਮੋਤਾ ਸਿੰਘ ਸਰਾਏ (ਸੰਚਾਲਕ, ਯੂਰਪੀ ਪੰਜਾਬੀ ਸੱਥ, ਯੂ.ਕੇ.) ਨੇ ਕਿਹਾ ਕਿ ਪੂਰੀ ਲੈਕਚਰ ਲੜੀ ਆਪਣੇ ਆਪ ਵਿਚ ਕਈ ਪੁਸਤਕਾਂ ਤੇ ਲਾਇਬ੍ਰੇਰੀਆਂ ਦਾ ਗਿਆਨ ਹੈ ਜੋ ਆਉਣ ਵਾਲੇ ਸਮੇਂ ਲਈ ਮੀਲ ਪੱਥਰ ਦਾ ਕੰਮ ਕਰੇਗੀ। ਪ੍ਰੋ. ਮਨਜੀਤ ਸਿੰਘ (ਸਾਬਕਾ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ ਨੇ ਇਸ ਲੈਕਚਰ ਲੜੀ ਨੂੰ ਅਤਰ ਅਨੁਸ਼ਾਸਨੀ ਕਿਹਾ। ਵੈਬਿਨਾਰ ਦੇ ਪ੍ਰਧਾਨ ਪ੍ਰੋ. ਬਲਕਾਰ ਸਿੰਘ (ਡਾਇਰੈਕਟਰ, ਵਿਸ਼ਵ ਪੰਜਾਬੀ ਸੈਂਟਰ, ਪੰ. ਯੂ. ਪਟਿਆਲਾ) ਤੇ ਵਿਭਾਗ ਦੀ ਅਧਿਆਪਿਕਾ ਪ੍ਰੋ. ਤਰਨਜੀਤ ਕੌਰ ਨੇ ਸਾਰਿਆਂ ਦਾ ਧੰਨਵਾਦ ਕੀਤਾ।▪

---

ਮਿਲਿਆ ਜੋ ਮੇਰੇ ਲਈ ਅਦਭੁੱਤ ਸਮਾਂ ਸੀ ਪੰਡਿਤ ਜੀ ਦੀ ਵਿਰਾਸਤ ਦੀ ਸ਼ੁਰੂਆਤ ਨੂੰ ਸਮਝਣ ਲਈ। ਇੱਥੇ ਇਹ ਵਰਣਨਯੋਗ ਹੈ ਕਿ ਜੰਮੂ ਦੀ ਡੋਗਰੀ ਭਾਸ਼ਾ ਅਤੇ ਪੰਜਾਬੀ ਲਈ ਉਨ੍ਹਾਂ ਦੇ ਦਿਲ ਵਿਚ ਅਥਾਹ ਪਿਆਰ ਸੀ। ਡੋਗਰੀ ਭਾਸ਼ਾ ਦੀਆਂ ਪੁਰਾਣੀਆਂ ਲੋਕ-ਧੁਨਾਂ ਨੂੰ ਉਨ੍ਹਾਂ ਆਪਣੇ ਅੰਦਾਜ਼ ਵਿਚ ਸੰਤੂਰ ਦੀਆਂ ਸਵਰ ਲਹਿਰੀਆ ਦੀਆਂ ਬੰਦਿਸ਼ਾਂ 'ਚ ਲੈਅ 'ਚ ਪਰੋਇਆ ਸੀ ਜੋ ਹੈਰਾਨੀਜਨਕ ਪ੍ਰਯੋਗ ਸੀ।

ਉਨ੍ਹਾਂ ਦੇ ਦੇਹਾਂਤ ਕਾਰਨ ਸੰਗੀਤਕ ਸਫ਼ਾਂ 'ਚ ਬੇਹੱਦ ਉਦਾਸੀ ਹੈ। ਉਨ੍ਹਾਂ ਦੇ ਦੋ ਬੇਟੇ ਹਨ ਜਿਨ੍ਹਾਂ 'ਚੋਂ ਇਕ ਰਾਹੁਲ ਸੰਤੂਰ ਵਾਦਕ ਹੈ। 1996 ਤੋਂ ਉਹ ਕਦੇ-ਕਦੇ ਉਨ੍ਹਾਂ ਨਾਲ ਸੰਤੂਰ ਵਜਾਉਂਦਾ ਰਿਹਾ ਹੈ।

1955 ਦੀ ਵੀ. ਸ਼ਾਂਤਾਰਾਮ ਦੀ ਫ਼ਿਲਮ 'ਝਨਕ-ਝਨਕ ਪਾਇਲ ਬਾਜੇ' ਤੋਂ ਬਾਅਦ 1960 ਤੇ 1967 ਵਿਚ ਇਕ ਦਿਲਫ਼ਰੇਬ ਸੰਗੀਤ ਐਲਬਮ 'ਕਾਲ ਦਿ ਵੈਲੀ' ਨੇ ਪੂਰੀ ਦੁਨੀਆਂ ਵਿਚ ਪੰਡਿਤ ਸ਼ਿਵ ਕੁਮਾਰ ਸ਼ਰਮਾ ਨੂੰ ਪ੍ਰਸਿੱਧ ਕਰ ਦਿੱਤਾ ਸੀ। ਬਾਅਦ ਵਿਚ 1985 'ਚ ਫ਼ਾਸਲੇ, 1989 'ਚ ਚਾਂਦਨੀ ਤੇ 1991 'ਚ ਲੰਮਹੇ ਵਰਗੀਆਂ ਸ਼ਾਨਦਾਰ ਫ਼ਿਲਮਾਂ 'ਚ ਸੰਗੀਤ ਵਿਸ਼ੇਸ਼ਕਰ ਸੰਤੂਰ ਦੀ ਜਗ੍ਹਾ ਬਣਾਈ। ਫਿਲਮ 'ਡਰ' 'ਚ ਵੀ ਉਨ੍ਹਾਂ ਸੰਗੀਤ ਦਿੱਤਾ ਸੀ। ਉਨ੍ਹਾਂ ਦੇ ਸੰਗੀਤਕ ਲੰਮਹੇ ਤੇ ਸੰਤੂਰ ਦੀ ਝਨਕਾਰ ਸਦਾ ਅਮਰ ਰਹਿਣਗੇ ਕਿਉਂਕਿ ਉਨ੍ਹਾਂ ਵਰਗਾ ਕੋਈ ਹੋਰ ਨਹੀਂ ਹੈ। ਅੱਜ ਸੰਤੂਰ ਉਦਾਸ ਹੈ ਤੇ ਜੰਮੂ ਸਮੇਤ ਭਾਰਤ ਦੇ ਸੰਗੀਤਕ ਖੇਤਰ ਦਾ ਅਦਭੁੱਤ ਪ੍ਰਯੋਗ ਵੀ ਉਦਾਸ ਹੈ।

(ਲੇਖਕ ਉੱਘੇ ਬ੍ਰਾਡਕਾਸਟਰ ਤੇ ਦੂਰਦਰਸ਼ਨ ਦੇ ਉਪ ਮਹਾਨਿਦੇਸ਼ਕ ਰਹੇ ਹਨ)

**ਮੋਬਾ: 9478730156**

– ਪ੍ਰੋ. ਮਨਜੀਤ ਸਿੰਘ

# ਪੰਜਾਬ ਕਿਸਾਨ ਅੰਦੋਲਨ ਦੇ ਸੰਕਟ ਅਤੇ ਰਸਤੇ

ਭਰ ਕੋਵਿਡ-19 ਮਹਾਮਾਰੀ ਦੌਰਾਨ ਡੇਢ ਸਾਲ ਲੰਮੇ ਤਿੱਖੇ ਅਤੇ ਵਿਸ਼ਾਲ ਕਿਸਾਨ ਸੰਘਰਸ਼ ਨੇ ਪੂਰੇ ਮੁਲਕ ਨੂੰ ਜਾਗਰੂਕ ਕੀਤਾ। ਪੰਜਾਬ ਤੋਂ ਚੱਲਿਆ ਅੰਦੋਲਨ ਉਸ ਵਕਤ ਲੋਕ ਅੰਦੋਲਨ ਬਣ ਗਿਆ ਜਿਸ ਦਿਨ ਖੱਟਰ ਸਰਕਾਰ ਦੀਆਂ ਲਾਈਆਂ ਰੁਕਾਵਟਾਂ ਤੋੜਦੇ ਕਿਸਾਨ ਅਤੇ ਨੌਜਵਾਨ ਦਿੱਲੀ ਦੀਆਂ ਬਰੂਹਾਂ ’ਤੇ ਜਾ ਬੈਠੇ। ਪੰਜਾਬ ਦੇ ਚੇਤਨ, ਜੁਝਾਰੂ ਅਤੇ ਸਿਰੜੀ ਲੋਕਾਂ ਨੇ ਛੇਤੀ ਹੀ ਇਕ ਪਾਸੇ ਹਰਿਆਣੇ, ਉੱਤਰ ਪ੍ਰਦੇਸ਼ ਤੇ ਹੋਰ ਸੂਬਿਆਂ ਦੇ ਕਿਸਾਨਾਂ ਨੂੰ ਗਲਵੱਕੜੀ ਪਾ ਲਈ; ਦੂਜੇ ਪਾਸੇ ਹਰ ਵਰਗ ਨੇ ਹਰ ਸੰਭਵ ਮਦਦ ਦੇ ਗੇਟ ਖੋਲ੍ਹ ਦਿੱਤੇ। ਸਿੱਖੀ ਵਿਚੋਂ ਪੈਦਾ ਹੋਈ ਸੰਗਤ, ਪੰਗਤ, ਲੰਗਰ ਅਤੇ ਸੇਵਾ ਭਾਵ ਦੀ ਪ੍ਰਥਾ ਨੇ ਜੋ ਕਮਾਲ ਦਿਖਾਏ, ਇਹ ਪੱਛਮੀ ਸਭਿਅਤਾ ਨੂੰ ਚਕਾਚੌਂਧ ਕਰ ਦੇਣ ਵਾਲਾ ਸੀ। ਵੱਖ ਵੱਖ ਕਿਸਾਨ ਯੂਨੀਅਨਾਂ ਹੋਣ ਦੇ ਬਾਵਜੂਦ ਜੋ ਜ਼ਾਬਤਾ ਕਿਸਾਨ ਲੀਡਰਾਂ ਨੇ ਦਿਖਾਇਆ, ਉਹ ਧਰਾਤਲ ’ਤੇ ਕੰਮ ਕਰ ਰਹੀ ਜਮਹੂਰੀਅਤ ਦੀ ਮੂੰਹ ਬੋਲਦੀ ਤਸਵੀਰ ਸੀ।

ਜਦੋਂ ਸਰਕਾਰ ਨੇ ਏਜੰਟ ਭੇਜ ਕੇ ‘ਬੇਗਮਪੁਰੇ’ (ਕਿਸਾਨ ਛਾਉਣੀਆਂ) ਨੂੰ ਖਦੇੜਨ ਦੀ ਕੋਸ਼ਿਸ਼ ਕੀਤੀ ਤਾਂ ਠੀਕਰੀ ਪਹਿਰੇ ਸ਼ੁਰੂ ਹੋ ਗਏ। ਬਰਾਬਰ ਦਾ ਕਿਸਾਨ ਮੀਡੀਆ ਹੋਂਦ ਵਿਚ ਆ ਗਿਆ। ਏਕਾ ਅਜਿਹਾ ਕਿ ਜਦ ਸਰਕਾਰ ਨੇ ਛੋਟੀ ਟੀਮ ਨੂੰ ਗੱਲਬਾਤ ਕਰਨ ਲਈ ਕਿਹਾ ਤਾਂ ਕਿਸਾਨਾਂ ਦਾ ਸਰਕਾਰ ਨੂੰ ਸਵਾਲ ਸੀ ਕਿ ਇਸ ਸਾਂਝੇ ਮੁਹਾਜ਼ ਵਿਚੋਂ ਕਿਸ ਨੂੰ ਲਾਂਭੇ ਕਰੀਏ? ਸਰਕਾਰ ਵੱਲੋਂ ਕਿਸਾਨ ਲੀਡਰਾਂ ’ਤੇ ਕਈ ਕਿਸਮ ਦੇ ਇਲਜ਼ਾਮਾਂ ਦੇ ਬਾਵਜੂਦ ਕਿਸਾਨ ਸ਼ਕਤੀ ਦੀ ਜਿੱਤ ਹੋਈ ਅਤੇ ਪ੍ਰਧਾਨ ਮੰਤਰੀ ਨੇ ਅਚਾਨਕ 19 ਨਵੰਬਰ 2021 ਨੂੰ ਤਿੰਨੇ ਖੇਤੀ ਕਾਨੂੰਨ ਵਾਪਿਸ ਲੈਣ ਦਾ ਐਲਾਨ ਕਰ ਦਿੱਤਾ। ਪੱਛਮੀ ਬੰਗਾਲ ਵਿਚ ਹਾਰ ਤੋਂ ਬਾਅਦ ਭਾਜਪਾ ਨਹੀਂ ਸੀ ਚਾਹੁੰਦੀ ਕਿ ਉਹੋ ਜਿਹੇ ਹਾਲਾਤ ਉੱਤਰ ਪ੍ਰਦੇਸ਼ ਅਤੇ ਪੰਜਾਬ ਵਿਚ ਵੀ ਦੇਖਣੇ ਪੈਣ।

ਕਿਸਾਨ ਅੰਦੋਲਨ ਦੌਰਾਨ ਤਿੰਨ ਕਾਲੇ ਕਾਨੂੰਨ ਵਾਪਿਸ ਕਰਵਾਉਣ ਦੀ ਮੰਗ ਦੇ ਨਾਲ ਨਾਲ ਹੋਰ ਕਈ ਮੰਗਾਂ ਵੀ ਜੁੜ ਗਈਆਂ ਸਨ ਜਿਸ ਵਿਚੋਂ ਇਕ ਅਹਿਮ ਮੰਗ ਐੱਮਐੱਸਪੀ ਦੀ ਗਰੰਟੀ ਲੈਣਾ ਸੀ। ਪਰਾਲੀ ਫੂਕਣ ਦੇ ਕਾਨੂੰਨ ਅਤੇ ਬਿਜਲੀ ਵਿਤਰਨ ਦੇ ਕਾਨੂੰਨ ਵਿਰੁੱਧ ਵੀ ਕਿਸਾਨਾਂ ਵਿਚ ਗੁੱਸਾ ਸੀ। ਇਸ ਕਰਕੇ ਕਿਸਾਨ ਜਥੇਬੰਦੀਆਂ ਖੇਤੀ ਕਾਨੂੰਨ ਹੋਣ ਤੋਂ ਬਾਅਦ ਵੀ ਤਕਰੀਬਨ ਤਿੰਨ ਹਫ਼ਤੇ ਦਿੱਲੀ ਦੇ ਬਾਰਡਰਾਂ ਉੱਪਰ ਟਿਕੀਆਂ ਰਹੀਆਂ। ਇਕ ਧੜਾ ਸੰਪੂਰਨ ਜਿੱਤ ਤੋਂ ਬਾਅਦ ਵਾਪਸੀ ਕਰਨ ਦੀ ਵਜ਼ਾਹਤ ਕਰ ਰਿਹਾ ਸੀ ਜਦਕਿ ਦੂਜੇ ਧੜੇ ਦਾ ਕਹਿਣਾ ਸੀ ਕਿ ਤਿੰਨੇ ਕਾਲੇ ਕਾਨੂੰਨਾਂ ਦੀ ਵਾਪਸੀ ਦੀ ਮੁੱਖ ਮੰਗ ਮੰਨ ਲੈਣ ਤੋਂ ਬਾਅਦ ਅੰਦੋਲਨ ਨੂੰ ਹੋਰ ਲਮਕਾਉਣ ਦੀ ਸੂਰਤ ਵਿਚ ਕਿਸਾਨਾਂ ਨੂੰ ਨਿਰਾਸ਼ਾ ਹੱਥ ਲੱਗਣ ਦਾ ਜ਼ਿਆਦਾ ਖਤਰਾ ਹੈ। ਪੰਜਾਬ ਵਿਚ ਅੰਦੋਲਨ ਦੇ ਹਮਦਰਦ ਵੀ ਮਹਿਸੂਸ ਕਰ ਰਹੇ ਸਨ ਕਿ ਇਕ ਵਾਰ ਯੁੱਧ ਵਿਰਾਮ ਹੋ ਜਾਣਾ ਚਾਹੀਦਾ ਹੈ। ਯੁੱਧ ਜਾਰੀ ਰੱਖਣ ਵਾਲਾ ਕਿਸਾਨ ਧੜਾ ਉਸ ਮੌਕੇ ਆਪਣੀ ਰਾਜਨੀਤੀ ਦੀ ਪਕੜ ਮਜ਼ਬੂਤ ਕਰਨ ਦੀ ਤਵੱਕੋ ਕਰਦਾ ਸੀ ਜਦਕਿ ਯੁੱਧ ਵਿਰਾਮ ਵਾਲਾ ਧੜਾ ਕਿਸਾਨਾਂ ਦੀ ਜਿੱਤ ਨੂੰ ਪੰਜਾਬ ਚੋਣਾਂ ਵਿਚ ਜੌਹਰ ਦਿਖਾਉਣ ਲਈ ਝੋਕਣਾ ਚਾਹੁੰਦਾ ਸੀ। ਆਖ਼ਿਰ ਸਹਿਮਤੀ ਬਣੀ ਕਿ ਇਕ ਵਾਰ ਪਿੰਡ ਪਰਤਿਆ ਜਾਏ।

ਉਹ ਕਿਸਾਨ ਯੂਨੀਅਨਾਂ ਜੋ ਪੰਜਾਬ ਚੋਣਾਂ ਵਿਚ ਹਿੱਸਾ ਲੈਣਾ ਚਾਹੁੰਦੀਆਂ ਸਨ, ਦੂਜੇ ਧੜੇ ਦੇ ਵਿਰੋਧ ਕਾਰਨ ਤਿੰਨ ਹਫਤੇ ਦਾ ਅਹਿਮ ਸਮਾਂ ਬਾਰਡਰਾਂ ਉੱਪਰ ਹੀ ਗਵਾ ਚੁੱਕੀਆਂ ਸਨ। ਅੰਦੋਲਨ ਬਾਹਰੋਂ ਭਾਵੇਂ ਇਕਜੁੱਟ ਨਜ਼ਰ ਆਉਂਦਾ ਸੀ ਪਰ ਅੰਦਰੋਂ ਅੰਦੋਲਨਕਾਰੀ ਧਿਰਾਂ ਵੰਡੀਆਂ ਹੋਈਆਂ ਸਨ। ਕੁਝ ਕਿਸਾਨ ਜਥੇਬੰਦੀਆਂ ਦੇ ਲੀਡਰ ਇਸ ਘੋਲ ਦੌਰਾਨ ਕਿਸਾਨੀ ਅੰਦਰ ਆਪਣੇ ਪ੍ਰਭਾਵ ਦਾ ਪਸਾਰ ਕਰਨਾ ਚਾਹੁੰਦੇ ਸਨ ਜਦਕਿ ਕੁਝ ਹੋਰ ਆਪਣੇ ਫੈਸਲੇ ਉਨ੍ਹਾਂ ਪਿਛੇ ਬੈਠੇ ਰਾਜਨੀਤਕ ਧਨੰਤਰਾਂ ਦੇ ਕਹਿਣ ’ਤੇ ਕਰ ਰਹੇ ਸਨ। ਕਿਸਾਨ ਜਥੇਬੰਦੀਆਂ ਦੀ ਵੱਡੀ ਗਿਣਤੀ, ਸਿੱਧੇ ਜਾਂ ਅਸਿੱਧੇ, ਆਪੋ-ਆਪਣੀ ਰਾਜਨੀਤਕ ਪਾਰਟੀ ਦੇ ਵਿੰਗ ਦੇ ਤੌਰ ’ਤੇ ਕੰਮ ਕਰ ਰਹੀ ਸੀ। ਇਸ ਤੋਂ ਵੀ ਅੱਗੇ ਚੱਲੀਏ ਤਾਂ ਰਾਜਨੀਤੀ ਵੀ ਦੋ ਭਾਗਾਂ ਵਿਚ ਵੰਡੀ ਹੋਈ ਸੀ; ਇਕ ਉਹ ਜੋ ਚੋਣਾਂ ਵਿਚ ਹਿੱਸਾ ਲੈਣ ਨੂੰ ਲੋਕਤੰਤਰ ਦੀ ਮਜ਼ਬੂਤੀ ਦੇਖਦੇ ਹਨ ਅਤੇ ਦੂਜੇ ਉਹ ਜੋ ਚੋਣਾਂ ਵਿਚ ਹਿੱਸਾ ਲੈਣ ਨੂੰ ‘ਬੁਰਜ਼ੁਆਜ਼ੀ’ ਨੂੰ ਮਜ਼ਬੂਤ ਹੁੰਦਾ ਦੇਖਦੇ ਹਨ। ਜਿਨ੍ਹਾਂ ਯੂਨੀਅਨਾਂ ਦਾ ਵੋਟਾਂ ਵਾਲੀ ਰਾਜਨੀਤੀ ਵਿਚ ਭਰੋਸਾ ਨਹੀਂ ਸੀ, ਉਹ ਸੜਕਾਂ ਉੱਪਰ ਲੰਮੀ ਦੇਰ ਬੈਠਣ ਦੇ ਹੱਕ ਵਿਚ ਸਨ ਅਤੇ ਉਨ੍ਹਾਂ ਨਾਲ ਉਹ ਕੁਝ ਲੀਡਰ ਵੀ ਸਨ ਜੋ ਚੋਣਾਂ ਵਿਚ ਹਿੱਸਾ ਲੈਣ ਵਾਲੀਆਂ ਜਥੇਬੰਦੀਆਂ ਨੂੰ ਟੇਢੀ ਨਿਗਾਹ ਨਾਲ ਦੇਖਦੇ ਸਨ। ਇਹ ਵੀ ਵਰਨਣਯੋਗ ਹੈ ਕਿ ਉਹ ਕਿਸਾਨ ਯੂਨੀਅਨਾਂ ਜੋ ਵੋਟਾਂ ਦੇ ਬਾਈਕਾਟ ਦਾ ਨਾਹਰਾ ਦਿੰਦੀਆਂ ਹਨ, ਦੇ ਹਮਦਰਦ ਵੋਟਾਂ ਵਾਲੇ ਦਿਨ ਬੜੇ ਧੜੱਲੇ ਨਾਲ ਵੋਟਾਂ ਪਾਉਣ ਜਾਂਦੇ ਹਨ।

ਪੰਜਾਬ ਦੀਆਂ 32 ਕਿਸਾਨ ਯੂਨੀਅਨਾਂ ’ਚੋਂ 22 ਨੇ ਚੋਣਾਂ ਵਿਚ ਹਿੱਸਾ ਲੈਣ ਦਾ ਫ਼ੈਸਲਾ ਕੀਤਾ। ਇਨ੍ਹਾਂ ਨੇ ਸੰਯੁਕਤ ਸਮਾਜ ਮੋਰਚਾ (ਐੱਸਐੱਸਐਮ) ਬਣਾਇਆ ਅਤੇ ਫ਼ੈਸਲਾ ਕੀਤਾ ਕਿ ਮੋਰਚਾ ਸਾਰੀਆਂ 117 ਵਿਧਾਨ ਸਭਾ ਸੀਟਾਂ ਉੱਪਰ ਚੋਣ ਲੜੇਗਾ। ਦੂਜੇ ਪਾਸੇ, ਰਵਾਇਤੀ ਪਾਰਟੀਆਂ ਦੀ ਕੋਸ਼ਿਸ਼ ਕਿਸਾਨ ਉਭਾਰ ਦਾ ਰਾਜਨੀਤਕ ਲਾਹਾ ਲੈਣ ਦੀ ਸੀ। ਕਿਸਾਨਾਂ ਵਿਚ ਰਵਾਇਤੀ ਪਾਰਟੀਆਂ ਵਿਰੁੱਧ ਕਾਫ਼ੀ ਗੁੱਸਾ ਸੀ ਪਰ ਅਜਿਹੀਆਂ ਦੂਰੀਆਂ ਜਾਂ ਕੁੜੱਤਣ ਐੱਸਐੱਸਐਮ ਦੀ ਕੇਜਰੀਵਾਲ ਨਾਲ ਨਹੀਂ ਸੀ। ਲੱਗਦਾ ਇੰਜ ਹੈ ਕਿ ਕੇਜਰੀਵਾਲ ਨੇ ਐੱਸਐੱਸਐੱਮ ਦੀ ਲੀਡਰਸ਼ਿਪ ਨੂੰ ਉਦੋਂ ਤੱਕ ਸਮਝੌਤੇ ਦਾ ਲਾਰਾ ਲਾ ਕੇ ਰੱਖਿਆ ਜਦੋਂ ਤੱਕ ਸਿਰਫ ਵੀਹ ਸੀਟਾਂ ਲਈ ਉਮੀਦਵਾਰ ਐਲਾਨਣ ਤੋਂ ਰਹਿ ਗਏ। ਫਿਰ ਹੀ ਐੱਸਐੱਸਐੱਮ ਨੂੰ ਅਹਿਸਾਸ ਹੋਇਆ ਕਿ ਇਹ ਇਕੱਲਾ ਰਹਿ ਗਿਆ ਹੈ।

ਇਸ ਤੋਂ ਬਾਅਦ ਐੱਸਐੱਸਐੱਮ ਜਿਨ੍ਹਾਂ ਰਾਜਨੀਤਕ ਸੰਕਟਾਂ ਅਤੇ ਝੱਖੜਾਂ ਵਿਚੋਂ ਗੁਜ਼ਰਿਆ, ਉਸ ਦਾ ਬਾਹਰੋਂ ਅੰਦਾਜ਼ਾ ਲਾਉਣਾ ਨਾ-ਮੁਮਕਿਨ ਹੈ। ਚੋਣ ਕਮਿਸ਼ਨ ਨੇ ਪਾਰਟੀ ਨੂੰ ਰਜਿਸਟਰ ਕਰਨ ਤੋਂ ਨਾਂਹ ਕਰ ਦਿੱਤੀ। ਇਕ ਚੋਣ ਨਿਸ਼ਾਨ ਦੀ ਅਣਹੋਂਦ ਨੇ ਪਾਰਟੀ ਦੇ ਉਮੀਦਵਾਰਾਂ ਨੂੰ ਨਿਰਾਸ਼ ਕੀਤਾ। ਕੋਈ ਸਾਂਝਾ ਬੈਂਕ ਖਾਤਾ ਵੀ ਨਹੀਂ ਸੀ ਖੁੱਲ੍ਹ ਸਕਦਾ। ਉਮੀਦਵਾਰਾਂ ਨੇ ਆਪਣੇ ਬਲਬੂਤੇ ਦਲੇਰੀ ਨਾਲ ਅਖ਼ੀਰ ਤੱਕ ਚੋਣ ਯੁੱਧ ਲੜਿਆ। ਨਾ ਕੋਈ ਸੋਸ਼ਲ ਮੀਡੀਆ ਅਤੇ ਨਾ ਹੀ ਪ੍ਰਸਾਰ-ਪ੍ਰਚਾਰ ਦੇ ਸਾਧਨ। 10 ਉਹ ਕਿਸਾਨ ਜਥੇਬੰਦੀਆਂ ਜਿਹੜੀਆਂ ਚੋਣਾਂ ਦੇ ‘ਬਾਈਕਾਟ’ ਦਾ ਨਾਹਰਾ ਦੇ ਰਹੀਆਂ ਸਨ, ਉਨ੍ਹਾਂ ਵਿਚੋਂ ਕਈ ਸਿੱਧੇ ਤੌਰ ਤੇ ਐੱਸਐੱਸਐੱਮ ਵਿਰੁੱਧ ਮੈਦਾਨ ਵਿਚ ਆ ਗਈਆਂ।

ਚੋਣਾਂ ਦੌਰਾਨ ਇਹ ਵੀ ਜ਼ੋਰ-ਸ਼ੋਰ ਨਾਲ ਪ੍ਰਚਾਰਿਆ ਗਿਆ ਕਿ ਕਿਸਾਨਾਂ ਦਾ ਚੋਣਾਂ ਵਿਚ ਹਿੱਸਾ ਲੈਣਾ ਬੱਜਰ ਗ਼ਲਤੀ ਸੀ; ਇਹ ਆਮ ਕਿਹਾ ਜਾਣ ਲੱਗਾ ਕਿ ਇਸ ਨਾਲ ਅੰਦੋਲਨਕਾਰੀ ਕਮਜ਼ੋਰ ਹੋਏ ਹਨ। ਸਵਾਲ ਪੁੱਛਣਾ ਬਣਦਾ ਹੈ ਕਿ ਰਵਾਇਤੀ ਪਾਰਟੀਆਂ ਤੋਂ ਛੁਟਕਾਰੇ ਲਈ ਬਦਲਵੀਂ ਰਾਜਨੀਤਕ ਧਿਰ ਦੀ ਜ਼ਰੂਰਤ ਸੀ ਜਾਂ ਨਹੀਂ?

ਜੇ ਸੰਯੁਕਤ ਕਿਸਾਨ ਮੋਰਚਾ ਪ੍ਰਧਾਨ ਮੰਤਰੀ ਦੇ ਖੇਤੀ ਕਾਨੂੰਨ ਵਾਪਿਸ ਲੈਣ ਤੋਂ ਦੇ ਐਲਾਨ ਤੋਂ ਤੁਰੰਤ ਬਾਅਦ ਦਿੱਲੀ ਦੇ ਬਾਰਡਰਾਂ ’ਤੇ ਕਹਿੰਦਾ ਕਿ ‘ਕੇਂਦਰ ਸਰਕਾਰ ਨੂੰ ਝੁਕਾਉਣ ਤੋਂ ਬਾਅਦ ਆਓ ਪੰਜਾਬੀਓ, ਪੰਜਾਬ ਵਿਚ ਆਪਣੀ ਸਰਕਾਰ ਬਣਾਈਏ’, ਤਾਂ ਕੀ ਮਜਾਲ ਸੀ ਕਿ ਉਸ ਤੂਫ਼ਾਨ ਅੱਗੇ ਕੋਈ ਵੀ ਰਵਾਇਤੀ ਪਾਰਟੀ ਰੁਕ ਸਕਦੀ। ਉਸ ਹਾਲਤ ਵਿਚ ਸੰਯੁਕਤ ਕਿਸਾਨ ਮੋਰਚਾ, ਸੰਯੁਕਤ ਪੰਜਾਬ ਮੋਰਚਾ ਹੋ ਨਿੱਬੜਦਾ। ਦੱਸਣਾ ਜ਼ਰੂਰੀ

– ਕਮਲ ਕੌਰ

# ਮੌਸਮ ਬਦਲਦੇ ਰਹਿੰਦੇ ਹਨ, ਤੂਫ਼ਾਨ ਸਦਾ ਨਹੀਂ ਰਹਿੰਦੇ

ਜਿਵੇਂ ਰੁੱਤਾਂ ਬਦਲਦੀਆਂ ਰਹਿੰਦੀਆਂ ਹਨ, ਉਵੇਂ ਸਾਡੀ ਜ਼ਿੰਦਗੀ ਦੇ ਦਿਨਾਂ ਵਿਚ ਵੀ ਫੇਰ-ਬਦਲ ਹੁੰਦਾ ਹੀ ਰਹਿੰਦਾ ਹੈ। ਇਹ ਜਾਣਦੇ ਹੋਏ ਵੀ ਕਿ ਸਾਰੇ ਦਿਨ ਇਕੋ ਜਿਹੇ ਨਹੀਂ ਹੁੰਦੇ, ਕਮਜ਼ੋਰ ਇਨਸਾਨ ਔਖੇ ਵੇਲੇ ਦਿਲ ਛੱਡ ਦਿੰਦਾ ਹੈ, ਗਲਤ ਫੈਸਲੇ ਕਰਦਾ ਹੈ, ਜਿਨ੍ਹਾਂ ਦੇ ਨਤੀਜੇ ਉਸ ਦਾ ਪ੍ਰਵਾਰ ਭੁਗਤਦਾ ਹੈ। ਚੰਗ ਕੰਮੇ ਦਾ ਸਿਹਰਾ ਸੱਭ ਚਾਹੁੰਦੇ ਹਨ, ਘਟੀਆ ਕਾਰਗੁਜ਼ਾਰੀ ਜਾਂ ਨੁਕਸਾਨ ਦੀ ਜ਼ਿੰਮੇਵਾਰੀ ਕੋਈ ਨਹੀਂ ਲੈਣੀ ਚਾਹੁੰਦਾ। ਹਰ ਕੋਈ ਦੂਜੇ ਨੂੰ ਸੁਧਾਰਨ ਵਿਚ ਲਗਿਆ ਹੋਇਆ ਹੈ, ਅਪਣੇ ਅੰਦਰ ਝਾਂਤੀ ਮਾਰਨ ਦੀ ਕੋਸ਼ਿਸ਼ ਕਰ ਲਵੇ ਤਾਂ ਸਾਰੇ ਮਸਲੇ ਹੱਲ ਹੋ ਜਾਣ। ਦੁਨੀਆਂ ਤਾਂ ਇਕ ਸ਼ੀਸ਼ਾ ਹੈ, ਜਿਵੇਂ ਦਾ ਸਾਡਾ ਵਿਹਾਰ ਹੋਵੇਗਾ, ਉਹੀ ਕੁੱਝ ਸਾਨੂੰ ਹਾਸਲ ਹੋ ਜਾਣਾ ਹੈ। ਬਹੁਤੀ ਵਾਰੀ ਇਵੇਂ ਹੁੰਦਾ ਹੈ ਕਿ ਬੋਲ ਕੁਬੋਲ ਕੇ ਉਸ ਨੂੰ ਖ਼ਰਾਬ ਕਰ ਲਿਆ ਜਾਂਦਾ ਹੈ। 'ਮੈਂ ਹੀ ਸਹੀ ਹਾਂ' ਵਾਲੀ ਪਹੁੰਚ ਬੰਦੇ ਨੂੰ ਕਿਧਰੇ ਪਹੁੰਚਣ ਨਹੀਂ ਦਿੰਦੀ।

ਅੱਜਕਲ ਉਹ ਪਹਿਲਾਂ ਵਾਲਾ ਸਬਰ-ਸੰਤੋਖ ਨਹੀਂ ਰਿਹਾ ਜਿਸ ਵਿਚ ਸਬਰ ਹੋਵੇ। ਉਹ ਇਨਸਾਨ ਤਾਂ ਅੰਦਰੋਂ ਹੀ ਬਹੁਤ ਸ਼ਾਂਤ ਚਿੱਤ ਹੁੰਦਾ ਹੈ ਅਤੇ ਸ਼ੁਕਰਾਨੇ ਵਿਚ ਰਹਿੰਦਾ ਹੈ। ਕਾਹਲੀ, ਬੇਸਬਰੀ, ਮੈਨੂੰ ਹੁਣੇ ਚਾਹੀਦੈ, ਹੁਣੇ ਕੰਮ ਹੋ ਜਾਵੇ ਜਾਂ ਨੱਕ 'ਤੇ ਬੈਠਾ ਗੁੱਸਾ ਤਾਂ ਅੰਦਰੋਂ ਆਪਾ ਹੀ ਸਾੜਦਾ ਹੈ। ਇਸ ਤਰ੍ਹਾਂ ਤਾਂ ਅੰਦਰ ਬਾਹਰ ਸੱਭ ਕੁੱਝ ਸੜ ਕੇ ਸੁਆਹ ਹੀ ਹੋਣਾ ਹੈ। ਇਹ ਬੇਸਬਰੀ, ਸੌੜੀ ਸੋਚ, ਰਿਸ਼ਤੇ ਵੀ ਤਬਾਹ ਕਰੇਗੀ ਤੇ ਘਰ ਵੀ। ਕਹਿੰਦੇ ਹੁੰਦੇ ਹਨ ਕਿ ਜੋ ਸੁੱਖ ਛੱਜੂ ਦੇ ਚੁਬਾਰੇ, ਨਾ ਬਲਖ ਨਾ ਬੁਖਾਰੇ। ਬੇਸਬਰਾ ਅਤੇ ਗੁਸੈਲ ਸੁਭਾਅ ਤਾਂ ਛੱਜੂ ਦੇ ਚੁਬਾਰੇ ਵਿਚ ਵੀ ਖ਼ੁਸ਼ ਤੇ ਸੁੱਖੀ ਨਹੀਂ ਰਹਿ ਸਕਦਾ। ਪਰ ਬਹੁਤੀ ਵਾਰੀ ਦੁਨੀਆਂ ਸਾਨੂੰ ਪੁੱਠੀ ਚਲਦੀ ਵੀ ਲਗਦੀ ਹੈ।ਜੇਕਰ ਬੰਦਾ ਕਹਿੰਦੈ ਮੈਂ ਹੀ ਸਹੀ ਹਾਂ ਤਾਂ ਦੁਨੀਆਂ ਨੇ ਕਹਿਣੈ, "ਹਾਂ ਭਾਈ, ਸਾਰੀ ਅਕਲ ਦਾ ਠੇਕਾ ਤਾਂ ਤੇਰੇ ਕੋਲ ਹੀ ਏ, ਅਸੀਂ ਤਾਂ ਕਮਲੇ ਫਿਰਦੇ ਹਾਂ।" ਦੂਜੇ ਪਾਸੇ ਜੇ ਬੰਦਾ ਆਖੇ, "ਮੈਂ ਹੀ ਗਲਤ ਹਾਂ, ਮੈਨੂੰ ਸਜ਼ਾ ਦਿਉ।" ਫਿਰ ਉਸੇ ਦੁਨੀਆਂ ਨੇ ਕਹਿਣੈ, "ਨਹੀਂ, ਜੇ ਤੂੰ ਗਲਤ ਹੈਂ ਫਿਰ ਦੱਸ ਪੁੱਤ, ਸਹੀ ਕੌਣ ਏ?" ਕਹਿਣ ਦਾ ਭਾਵ ਕਿ ਅਪਣੇ ਮਨੋਂ ਸਹੀ ਰਹੋ, ਅਪਣੀ ਨੀਅਤ ਸਿੱਧੀ ਰੱਖੋ, ਪ੍ਰਮਾਤਮਾ ਬਹੁਤ ਦਿੰਦਾ ਹੈ, ਉਸ ਦੀ ਬਰਕਤ ਦਾ ਕੋਈ ਅੰਤ ਨਹੀਂ। ਘਰਾਂ ਵਿਚ ਬਹੁਤੇ ਕਲੇਸ਼ਾਂ ਦਾ ਕਾਰਨ 'ਮੈਂ' ਹੁੰਦੀ ਹੈ। ਸੱਭ ਕੁੱਝ ਮੇਰਾ ਹੋਵੇ, ਮੈਂ ਸੁਖੀ ਹੋਵਾਂ, ਪਹਿਲਾਂ ਮੈਂ ਅਪਣਾ ਦੇਖਣੈ। ਇਹ ਗੱਲਾਂ ਅੱਜ ਆਪ ਕਰਾਂਗੇ, ਕਲ ਦੇਖਾ ਦੇਖੀ ਸਾਡੇ ਬੱਚੇ ਕਰਨਗੇ। ਆਪਣੇ ਨਿੱਜ ਨੂੰ ਮੂਹਰੇ ਰੱਖਣ ਦਾ ਇਹ ਵਿਹਾਰ ਦੇਰ ਸਵੇਰ ਬੇਇੱਜ਼ਤੀ ਕਰਵਾਉਂਦਾ ਹੈ। ਦੂਜੇ ਪਾਸੇ ਤੂੰ, ਤੇਰਾ, ਤੁਹਾਡਾ, ਤੁਸੀਂ ਵਿਚ ਜਿਹੜੀ ਖ਼ੁਸ਼ੀ ਹੈ, ਸੁੱਖ ਹੈ, ਉਹ ਮੈਂ ਮੈਂ, ਮੇਰਾ ਵਿਚ ਨਹੀਂ।

ਮੈਨੂੰ ਕੀ ਚਾਹੀਦੇ ਦੀ ਥਾਂ 'ਤੇ ਤੁਹਾਨੂੰ ਕੀ ਚਾਹੀਦੈ ਦੀ ਸੋਚ ਕੋਈ ਮਾੜੀ ਗੱਲ ਨਹੀਂ। ਬੰਦੇ ਦੀਆਂ ਬਹੁਤੀਆਂ ਆਦਤਾਂ ਬਾਂਦਰਾ ਨਾਲ ਮਿਲਦੀਆਂ ਨੇ। ਰੀਸ ਬਹੁਤ ਕਰਦੈ। ਇਕ ਵਾਰੀ ਮੇਰਾ ਮੇਰਾ ਦੀ ਥਾਂ ਤੇਰਾ ਤੇਰਾ ਕਰ ਕੇ ਦੇਖੀਏ, ਸਾਹਮਣੇ ਵਾਲਾ ਵੀ ਤੇਰਾ ਤੇਰਾ ਕਰੇਗਾ। ਹੋ ਸਕਦੈ ਥੋੜਾ ਸਮਾਂ ਲੱਗ ਜਾਵੇ ਪਰ ਨਤੀਜਾ ਸਹੀ ਨਿਕਲੇਗਾ। ਇੱਕਾ ਦੁੱਕਾ ਬਹੁਤੇ ਢੀਠ ਪ੍ਰਾਣੀਆਂ ਨੂੰ ਛੱਡ ਕੇ ਬਹੁ ਗਿਣਤੀ ਛੇਤੀ ਸੁਧਰ ਜਾਂਦੀ ਹੈ। ਪਰ ਇਕ ਖ਼ਿਆਲ ਰੱਖਣ ਦੀ ਲੋੜ ਹੈ, ਗਲਤੀ ਨਾਲ ਵੀ ਕਿਸੇ ਭ੍ਰਿਸ਼ਟ ਰਾਜਨੀਤਕ ਨੇਤਾ ਨੂੰ 'ਸੱਭ ਤੇਰਾ' ਨਾ ਕਹਿ ਬੈਠਣਾ, ਉਸ ਨੇ ਸੱਭ ਸਾਫ਼ ਕਰ ਦੇਣੈ। ਕਪੜਾ ਵੀ ਨਹੀਂ ਛੱਡਣਾ।

ਸਮਾਂ ਹਰ ਪਲ ਬਦਲਦਾ ਰਹਿੰਦਾ ਹੈ। ਬਦਲਾਅ ਕੁਦਰਤ ਦਾ ਨਿਯਮ ਹੈ। ਸੁੱਖ ਵੇਲੇ ਪ੍ਰਮਾਤਮਾ ਦਾ ਸ਼ੁਕਰਾਨਾ ਕਰਨਾ ਕਦੇ ਨਾ ਭੁਲੀਏ। ਔਖ ਵੇਲੇ ਢਹਿੰਦੀ ਕਲਾ ਵਿਚ ਨਾ ਜਾਈਏ ਸਗੋਂ ਅਰਦਾਸ ਕਰੀਏ। ਕੁਦਰਤ ਨਾਲ ਹਮੇਸ਼ਾ ਪਿਆਰ ਕਰੀਏ, ਕੁਦਰਤ ਦੇ ਨੇੜੇ ਰਹੀਏ। ਚੰਨ, ਤਾਰੇ, ਪੰਛੀ, ਫੁੱਲ, ਬੂਟੇ ਬਹੁਤ ਸ਼ਾਂਤੀ ਤੇ ਸਕੂਨ ਵੰਡਦੇ ਹਨ। ਅਖ਼ੀਰ ਸੱਭ ਤੋਂ ਜ਼ਰੂਰੀ ਗੱਲ ਅਪਣੇ ਤੇ ਪਰਾਏ ਦੀ ਸਹੀ ਪਛਾਣ ਕਰਨੀ ਸਿਖੀਏ। ਕਈ ਵਾਰੀ ਅਪਣੇ ਲੱਗਣ ਵਾਲੇ ਲੋਕ ਉਹ ਕਿਸੇ ਵੀ ਰੂਪ ਵਿਚ ਹੋ ਸਕਦੇ ਹਨ, ਮਿੱਤਰ ਜਾਂ ਰਿਸ਼ਤੇਦਾਰ ਸਾਨੂੰ ਗਲਤ ਪੱਟੀ ਪੜ੍ਹਾ ਕੇ ਅਪਣਿਆਂ ਤੋਂ ਦੂਰ ਕਰ ਦਿੰਦੇ ਹਨ। 'ਚੁੱਕ ਵਿਚ ਆਉਣ' ਵਾਲੇ ਪਤਾ ਨਹੀਂ ਕਿੰਨੇ ਹੋਰਾਂ ਮਗਰ ਲੱਗ ਕੇ ਅਪਣਾ ਘਰ ਬਰਬਾਦ ਕਰ ਚੁੱਕੇ ਹਨ। ਵੇਲਾ ਲੰਘ ਜਾਣ 'ਤੇ ਪਛਤਾਵਾ ਹੱਥ ਰਹਿ ਜਾਂਦਾ ਹੈ। ਅਣਮੁੱਲੇ ਰਿਸ਼ਤੇ ਬਰਬਾਦ ਹੋ ਜਾਂਦੇ ਹਨ। ਅੱਜ ਬਹੁਤੇ ਲੋਕ ਇਸ ਕਰ ਕੇ ਇਕੱਲੇਪਣ ਦਾ ਸ਼ਿਕਾਰ ਹਨ ਕਿ ਉਹ ਅਪਣੇ ਤੇ ਪਰਾਏ ਜਾਂ ਕਹਿ ਲਉ ਸਕੇ ਤੇ ਮਤਲਬੀ ਵਿਚ ਫ਼ਰਕ ਕਰਨ ਵਿਚ ਅਸਫਲ ਰਹੇ ਹਨ। ਅਪਣੇ ਗਲਤ ਸਹੀ ਦੀ ਸੌ ਫ਼ੀ ਸਦੀ ਜ਼ਿੰਮੇਵਾਰੀ ਲਈਏ। ਜਦੋਂ ਕਿਸੇ 'ਤੇ ਉਂਗਲ ਚੁੱਕਣ ਜਾਂ ਇਲਜਾਮ ਲਾਉਣ ਦੀ ਗੱਲ ਹੋਵੇ ਤਾਂ ਤੂੰ, ਤੁਹਾਡਾ, ਤੇਰਾ ਤੋਂ ਪਰਹੇਜ਼ ਕਰੀਏ। ਜੇਕਰ ਗਲਤੀ ਮੰਨਣੀ ਆ ਜਾਵੇ ਤਾਂ ਬਹੁਤੇ ਕਲੇਸ਼ ਗੱਲਾਂ ਗੱਲਾਂ ਵਿਚ ਹੀ ਹਲ ਹੋ ਜਾਣਗੇ।

**ਮੋਬਾ: 7986727594**

ਹੈ ਕਿ ਸੰਘਰਸ਼ ਦੌਰਾਨ ਕਿਸਾਨ ਯੂਨੀਅਨਾਂ ਨੂੰ ਲਗਾਤਾਰ ਮਿਲਦੇ ਉਨ੍ਹਾਂ ਦੇ ਉਪਾਸ਼ਕ ਗਾਹੇ-ਬਗਾਹੇ ਸੁਝਾਅ ਦਿੰਦੇ ਰਹੇ ਕਿ ਪੰਜਾਬ, ਯੂਪੀ ਚੋਣਾਂ ਸਿਰ 'ਤੇ ਹਨ; ਜੇ ਚੋਣਾਂ ਰਾਹੀਂ ਪੰਜਾਬ ਵਿਚ ਰਾਜ ਪਲਟਾ ਮਾਰਨਾ ਹੈ ਤਾਂ ਉਸ ਦੀ ਨਾਲੋ-ਨਾਲ ਤਿਆਰੀ ਜਾਰੀ ਰੱਖੀ ਜਾਏ। ਇਹੋ ਜਿਹੇ ਸੁਝਾਵਾਂ ਨੂੰ ਕਦੇ ਬੂਰ ਇਸ ਕਰਕੇ ਨਾ ਪੈ ਸਕਿਆ ਕਿ ਜੇ ਕੇਂਦਰੀ ਸਰਕਾਰ ਨੂੰ ਅਜਿਹੀਆਂ ਅਗਾਊਂ ਤਿਆਰੀਆਂ ਦੀ ਭਿਣਕ ਪੈ ਗਈ ਤਾਂ ਕਿਸਾਨ ਮੋਰਚੇ ਨੂੰ ਢਾਹ ਲੱਗੇਗੀ। ਗੁਰਨਾਮ ਸਿੰਘ ਚੜੂਨੀ ਨੇ ਜਦੋਂ ਮੋਰਚੇ ਅੰਦਰੋਂ ਹੀ ਚੋਣਾਂ ਦੀ ਤਿਆਰੀ ਆਰੰਭ ਦਿੱਤੀ ਤਾਂ ਉਸ ਨੂੰ ਕਿਸਾਨ ਮੋਰਚੇ ਤੋਂ ਇਕ ਮਹੀਨੇ ਲਈ ਬਾਹਰ ਕਰ ਦਿੱਤਾ। ਨਤੀਜਾ ਇਹ ਹੋਇਆ ਕਿ ਚੜੂਨੀ ਵੇਲੇ ਸਿਰ ਆਪਣੀ ਪਾਰਟੀ ਰਜਿਸਟਰ ਕਰਵਾ ਗਿਆ ਜਦਕਿ ਐੱਸਐੱਸਐੱਮ ਸਾਂਝਾ ਚੋਣ ਨਿਸ਼ਾਨ ਹਾਸਲ ਕਰਨ ਵਿਚ ਨਾਕਾਮਯਾਬ ਰਿਹਾ।

ਇਸ ਸਮੇਂ ਜ਼ਰੂਰਤ ਹੈ, ਸਾਰੀਆਂ ਯੂਨੀਅਨਾਂ ਦੀ ਸਹਿਮਤੀ ਨਾਲ ਨਿਰਪੱਖ ਕਮਿਸ਼ਨ ਬਣਾਇਆ ਜਾਏ ਜੋ ਬੇਵਿਸ਼ਵਾਸੀ ਤੋੜ ਕੇ ਮੁੜ ਮਜ਼ਬੂਤ ਏਕਾ ਖੜ੍ਹਾ ਕਰਨ ਲਈ ਕਾਰਗਰ ਹੋਵੇ। ਦਰਾੜਾਂ ਉੱਭਰਨਾ ਸੁਭਾਵਿਕ ਹੈ। ਕੀ ਕਿਸਾਨ ਜਥੇਬੰਦੀਆਂ ਆਪੋ-ਆਪਣੀ ਵਿਚਾਰਧਾਰਾ ਨੂੰ ਏਕੇ ਵਿਚ ਅੜਿੱਕਾ ਸਮਝ ਕੇ ਫਿਰ ਕਦੀ ਅਜਿਹਾ ਅੰਦੋਲਨ ਕਰ ਸਕਦੀਆਂ ਹਨ? ਵਖਰੇਵੇਂ ਕਮਜ਼ੋਰੀਆਂ ਨਹੀਂ ਹੁੰਦੇ ਇਹ ਤਾਂ ਸਗੋਂ ਮਜ਼ਬੂਤੀ ਦਾ ਆਧਾਰ ਬਣਦੇ ਹਨ। ਲੋੜ ਹੈ, ਲੋਕ ਅੰਦੋਲਨ ਨੇ ਜੋ ਸਤਿਕਾਰ ਕਿਸਾਨ ਜਥੇਬੰਦੀਆਂ ਨੂੰ ਸੌਂਪਿਆ, ਉਹ ਉਸ ਦੇ ਟਰੱਸਟੀ ਬਣਨ। ਵਕਤ ਗੁਆ ਕੇ ਸਚਾਈ ਦਾ ਅਹਿਸਾਸ ਕਰਨਾ ਪਛਤਾਵਾ ਪੱਲੇ ਪਾਉਂਦਾ ਹੈ। ਭਵਿੱਖ ਦੇ ਉਸਰੱਈਏ ਬਣਨ ਲਈ ਵਕਤ ਸੰਭਾਲਣਾ ਪਵੇਗਾ।

*ਪ੍ਰੋਫੈਸਰ (ਰਿਟਾਇਰਡ), ਸਮਾਜ ਸ਼ਾਸਤਰ ਵਿਭਾਗ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ।

**ਮੋਬਾ: 9876725391**

ਕਿਸ਼ਤ-5

- ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਪਹਿਲੀ ਯਾਤਰਾ-1962 ਦੀ ਅਗਲੀ ਕਿਸ਼ਤ -ਸੰਪਾਦਕ)**

## ਚੌਥਾ ਦਿਨ

ਆਪਣੇ ਕਮਰੇ ਵਿੱਚ ਹਾਲੇ ਬੈਠੇ ਹੀ ਸਾਂ ਕਿ ਕਵੀ ਜੀ ਨੂੰ ਕੁੱਝ ਯਾਦ ਆਇਆ, ਕਹਿਣ ਲੱਗੇ:

'ਆਪਾਂ ਗਿਆਨੀ ਅਬਾਦੁੱਲਾ ਸਾਹਿਬ ਅੱਗੇ ਅਰਜ਼ ਕਰੀਏ ਜੇ ਸਾਨੂੰ ਜਥੇ ਤੋਂ ਪਹਿਲਾਂ ਜਾਣ ਦੀ ਇਜਾਜ਼ਤ ਮਿਲ ਜਾਵੇ। ਪਹਿਲਾਂ ਚਲੇ ਚੱਲੀਏ ਤਾਕਿ ਪਰਮ ਮਿੱਤਰ ਮੌਲਵੀ ਸੈਦ ਅਹਿਮਦ ਸਾਹਿਬ ਨੂੰ ਮਿਲ ਚੱਲੀਏ ਜੋ ਕਿ ਲਾਹੌਰ ਨੇੜੇ ਪਿੰਡ ਹਰਬੰਸਪੁਰੇ ਰਹਿੰਦੇ ਹਨ।

ਮੈਂ ਹਾਂ ਵਿਚ ਹਾਂ ਮਿਲਾਈ ਤੇ ਆਖਿਆ, 'ਹੈ ਆਪ ਜੀ ਦੀ ਵਿਓਂਤ ਠੀਕ, ਪਰ ਹੈ ਬੜੀ ਮੁਸ਼ਕਲ ਕਿਉਂਕਿ ਪਤਾ ਨਹੀਂ ਉਹ ਸਾਨੂੰ ਇਜਾਜ਼ਤ ਦੇ ਸੱਕਣ ਕਿ ਨਹੀਂ।

'ਚੱਲੋ ਪੁੱਛ ਕੇ ਵੇਖਦੇ ਹਾਂ। ਸੈਦ ਅਹਿਮਦ ਸਾਹਿਬ ਨੂੰ ਮਿਲਿਆਂ ਬਗੈਰ ਆਪਣੀ ਯਾਤਰਾ ਫਜ਼ੂਲ ਜਿਹੀ ਹੀ ਹੋਵੇਗੀ।' ਕਵੀ ਜੀ ਨੇ ਉਠਦਿਆਂ ਹੋਇਆਂ ਕਿਹਾ।

ਅਸੀਂ ਸਿੱਧੇ ਗਿਆਨੀ ਅਬਾਦੁੱਲਾ ਜੀ ਦੇ ਦਫਤਰ ਗਏ ਤੇ ਖ਼ੈਰ ਸੁੱਖ ਪੁੱਛਣ ਤੋਂ ਬਾਅਦ ਉਹਨਾਂ ਸਾਡੇ ਚਿਹਰਿਆਂ ਤੋਂ ਕੁੱਝ ਪੜ੍ਹਣ ਦਾ ਜਤਨ ਕੀਤਾ ਤੇ ਆਖਿਓ ਨੇ-

'ਕਵੀ ਜੀ ਕਿਵੇਂ ਦਰਸ਼ਨ ਦਿੱਤੇ ਜੇ?'

ਕਵੀ ਜੀ ਨੇ ਆਪਣੇ ਦਿਲ ਦੀ ਗੱਲ ਜ਼ੁਬਾਨ ਤੇ ਲਿਆਉਂਦਿਆਂ ਅਖ਼ੀਰ ਵਿੱਚ ਕਿਹਾ, 'ਮੌਲਵੀ ਸਾਹਿਬ ਜੀ ਤੁਹਾਡੇ ਵਾਂਗ ਹੀ ਮੇਰੇ ਬੜੇ ਜਿਗਰੀ ਦੋਸਤ ਹਨ।'

'ਉਹ ਤਾਂ ਠੀਕ ਏ ਪਰ ਹੈ ਬੜਾ ਔਖਾ।' ਚੱਲੋ ਪਤਾ ਕਰਦੇ ਹਾਂ ਕਹਿੰਦੇ ਹੋਏ ਸਾਨੂੰ ਨਾਲ ਲੈ ਕੇ ਸਬੰਧਤ ਅਧਿਕਾਰੀ ਕੋਲ ਪਹੁੰਚ ਗਏ। ਬਹੁਤ ਕੁੱਝ ਕਹਿਣ ਸੁਣਨ ਤੋਂ ਬਾਅਦ ਸਾਨੂੰ ਇਜਾਜ਼ਤ ਮਿਲ ਹੀ ਗਈ। ਪਹਿਲਾਂ ਲਾਹੌਰ ਤੇ ਫਿਰ ਹਰਬੰਸਪੁਰੇ ਜਾਣ ਦੀ।

'ਕਵੀ ਜੀ ਜਲਦੀ ਕਰੋ, ਲਾਹੌਰ ਜਾਣ ਵਾਲੀ ਗੱਡੀ ਵਿੱਚ ਅੱਧਾ ਘੰਟਾ ਹੀ ਬਾਕੀ ਹੈ, ਤੁਸੀਂ ਰੇਲਗੱਡੀ ਤੇ ਹੀ ਚੰਗੇ ਤੇ ਸੁਰੱਖਿਅਤ ਰਹੋਗੇ।' ਗਿਆਨੀ ਜੀ ਕਹਿ ਰਹੇ ਸਨ।

ਅਸੀਂ ਜਲਦੀ ਜਲਦੀ ਆਪਣੇ ਬੈਗ ਮੋਢਿਆਂ ਤੇ ਪਾਏ ਤੇ ਗਿਆਨੀ ਜੀ ਦੇ ਦਫਤਰ ਅੱਗੇ ਆ ਗਏ। ਗਿਆਨੀ ਜੀ ਸਾਨੂੰ ਉਡੀਕ ਰਹੇ ਸਨ।

ਮੇਨ ਗੇਟ ਕੋਲ ਆ ਕੇ ਉਹਨਾਂ ਇੱਕ ਸੱਜਣ ਨੂੰ ਆਖਿਆ, 'ਇਹਨਾਂ ਨੂੰ ਸਟੇਸ਼ਨ ਤੇ ਜਾ ਕੇ ਲਾਹੌਰ ਜਾਣ ਵਾਲੀ ਗੱਡੀ ਤੇ ਬਿਠਾ ਆਓ।'

ਉਹ ਸੱਜਣ ਆਪਣੀ ਕਾਰ ਕੋਲ ਖੜ੍ਹਾ ਸੀ, ਸਾਨੂੰ ਕਾਰ ਵਿੱਚ ਬੈਠਣ ਦਾ ਇਸ਼ਾਰਾ ਕੀਤਾ, ਅਸਾਂ ਗਿਆਨੀ ਜੀ ਨਾਲ ਹੱਥ ਮਿਲਾਏ ਤੇ ਕਾਰ ਵਿਚ ਬੈਠ ਗਏ।ਸ਼ੁਕਰਾਨੇ ਨਾਲ ਅਸੀਂ ਦੱਬੇ ਜਿਹੇ ਪਏ ਸਾਂ।

ਕਾਰ ਤੋਂ ਉਤਰ ਕੇ ਉਹ ਸੱਜਣ ਸਾਡੇ ਮਨਾ ਕਰਨ ਤੇ ਲਾਹੌਰ ਦੀਆਂ ਟਿਕਟਾਂ ਲੈ ਆਇਆ। ਗੱਡੀ ਆਈ ਤੇ ਉਹ ਸੱਜਣ ਗੱਡੀ ਤੁਰਨ ਤੱਕ ਸਾਡੇ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਦਾ ਰਿਹਾ। ਵਿਸਲ ਹੋਈ ਤੇ ਅਸਾਂ ਉਸ ਸੱਜਣ ਤੋਂ ਵਿਦਾ ਲਈ । ਉਹਦਾ ਨਾਂ ਅਰਸ਼ਦ ਸੀ। ਗੱਡੀ ਹੌਲੀ ਹੌਲੀ ਚੱਲਣੀ ਰਹੀ। ਅਰਸ਼ਦ ਜਿੰਨਾ ਚਿਰ ਦਿੱਸਦਾ ਰਿਹਾ, ਸਾਡੇ ਹੱਥ ਹਿਲਾਉਣ ਦਾ ਜਵਾਬ ਹਵਾ ਵਿੱਚ ਹੱਥ ਲਹਿਰਾ ਕੇ ਦਿੰਦਾ ਰਿਹਾ।

ਰਾਹ ਵਿੱਚ ਛੋਟੇ ਛੋਟੇ ਕਈ ਸਟੇਸ਼ਨ ਆਏ। ਸ਼ੇਖ਼ੂਪੁਰਾ ਆਇਆ। ਮੈਨੂੰ ਇੱਕ ਦਮ ਉਹ ਚੇਤਾ ਆਇਆ ਜਦੋਂ ਸੰਤਾਲੀ ਵਿੱਚ ਸਾਡੀ ਗੱਡੀ ਦੇ ਹਿੰਦੂ ਸਿਖ ਮੁਸਾਫ਼ਰਾਂ ਤੋਂ ਹਥਿਆਰ ਸੁਟਾ ਲਏ ਸਨ। ਕਿੰਨਾ ਭਿਆਨਕ ਸਮਾਂ ਸੀ ਉਹ।

ਅਸੀਂ ਸਾਰੇ ਭਾਦਰੋਂ ਦੀ ਧੁੱਪੇ ਚੂਹੜ ਕਾਣੇ (ਸੱਚੇ ਸੌਦੇ) ਰੇਲਵੇ ਸਟੇਸ਼ਨ ਤੇ ਬੈਠੇ ਸਾਂ। ਮੈਂ ਤੇ ਮੇਰੇ ਛੋਟੇ ਭਰਾ ਸੁਦਰਸ਼ਨ ਸਿੰਘ ਤੇ ਬਹੁਤ ਛੋਟੀ ਭੈਣ ਸਿਮਰਜੀਤ ਨਾਲ ਇੱਕ ਰੁੱਖ ਦੀ ਛਾਵੇਂ ਬੈਠ ਗਏ। ਕੁੱਝ ਦੇਰ ਬਾਅਦ ਸ਼ੇਖ਼ੂਪੁਰੇ ਵਾਲੇ ਪਾਸਿਓਂ ਇੱਕ ਖਾਲੀ ਗੱਡੀ ਆਈ। ਲੋਕਾਂ ਸਮਝਿਆ ਇਹ ਗੱਡੀ ਸਾਨੂੰ ਭਾਰਤ ਲਿਜਾਣ ਆਈ ਹੈ ਪਰ ਚੱਲਦੀ ਗੱਡੀ ਵਿਚੋਂ ਗੋਲੀਆਂ ਦੀ ਵਾਛੜ ਸ਼ੁਰੂ ਹੋ ਗਈ। ਮੇਰੀ ਮਾਤਾ ਲਾਭ ਕੌਰ ਜੀ ਐਨ ਪਲੇਟ ਫਾਰਮ ਦੇ ਅੱਗੇ ਲਾਈਨ ਦੇ ਦੂਜੇ ਪਾਸੇ ਬੈਠੇ ਸਨ ਸੋ ਬਚ ਗਈ। ਮੈਂ ਆਪਣੀ ਭੈਣ ਨੂੰ ਚੁੱਕਿਆ ਹੋਇਆ ਸੀ ਤੇ ਵੀਰ ਸੁਦਰਸ਼ਨ ਸਿੰਘ ਨੂੰ ਉਂਗਲੀ ਲਾਇਆ ਹੋਇਆ ਸੀ। ਗੋਲੀ ਚੱਲਦੀ ਸੁਣ ਕੇ ਅਸੀਂ ਇੱਕ ਖਾਲੇ ਵੀ ਓਟ ਲੈ ਕੇ ਬਹਿ ਗਏ ਤੇ ਗੋਲੀ ਲੱਗਣ ਤੋਂ ਬਚ ਗਏ। ਢਾਈ ਤਿੰਨ ਮਿੰਟਾਂ ਵਿੱਚ ਸੈਂਕੜੇ ਲੋਕਾਂ ਨੂੰ ਮਾਰ ਕੇ ਗੱਡੀ ਆਪਣੀ ਚਾਲੇ ਚੱਲਦੀ ਗਈ। ਅਸੀਂ ਸਾਰੇ ਆਪਣੇ ਜੀਆਂ ਨੂੰ ਲੱਭਦੇ ਹੋਏ ਜਦੋਂ ਮਾਤਾ ਕੋਲ ਆਏ ਤਾਂ ਉਸ ਨੇ ਸਾਰਿਆਂ ਨੂੰ ਗਲੇ ਲਗਾਇਆ। ਕੁੱਝ ਦੇਰ ਬਾਅਦ ਭੀੜ ਵਿਚੋਂ ਮੇਰੇ ਪਿਤਾ ਜੀ ਸਵਰਗੀ ਸ੍ਰ. ਕਰਤਾਰ ਸਿੰਘ, ਮੇਰੇ ਦਾਦਾ ਸਵਰਗੀ ਸ੍ਰ. ਈਸ਼ਰ ਸਿੰਘ, ਦਾਦਾ ਜੀ ਦੇ ਭਰਾ ਤੇ ਹੋਰ ਨਾਲ ਦੇ ਸਾਨੂੰ ਲੱਭਦੇ ਹੋਏ ਆ ਗਏ। ਅਸੀਂ ਇੱਕ ਦੂਜੇ ਦੇ ਸਾਹਮਣੇ ਖੜ੍ਹੇ ਸਾਂ ਤੇ ਸਾਨੂੰ ਕਿਸੇ ਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਅਸੀਂ ਜਿੰਦਾ ਹਾਂ।

ਖ਼ੈਰ! ਅਸੀਂ ਜਿੰਦਾ ਸਾਂ ਠੀਕ ਹੀ। ਅਸੀਂ ਆਪਣਾ ਸਾਮਾਨ ਸਿਰ 'ਤੇ ਚੁੱਕਿਆ ਤੇ ਚੂਹੜ ਕਾਣੇ ਪਿੰਡ ਨੂੰ ਚੱਲ ਪਏ। ਚੂਹੜ ਕਾਣਾ ਪਿੰਡ ਗੁਰਦੁਆਰਾ ਸੱਚਾ ਸੌਦਾ ਦੇ ਨੇੜੇ ਹੀ ਸੀ। ਜਿੱਥੇ ਗੁਰੂ ਨਾਨਕ ਦੇਵ ਜੀ ਨੇ ਸਾਧੂਆਂ ਨੂੰ ਭੋਜਨ ਛਕਾ ਕੇ ਸੱਚਾ ਸੌਦਾ ਕੀਤਾ ਸੀ। ਦੁਆਲੇ ਦੇ ਵਿਸਥਾਪਤ ਪਿੰਡਾਂ ਦੇ ਲੋਕ ਗੁਰਦੁਆਰੇ ਲਾਗੇ ਕੱਠੇ ਹੋ ਗਏ ਤੇ ਏਥੇ ਹੀ ਇੱਕ ਕੈਂਪ ਬਣ ਗਿਆ। ਏਥੇ ਹੀ ਖਾਲੀ ਗੱਡੀਆਂ ਆਉਂਦੀਆਂ ਤੇ ਲੁੱਟੇ ਹੋਏ ਲੋਕਾਂ ਦੀਆਂ ਜਿੰਦਾ ਲਾਸ਼ਾਂ ਭਾਰਤ ਨੂੰ ਲੈ ਤੁਰਦੀਆਂ ਸਨ।

ਮੈਨੂੰ ਉਹ ਦਿਨ ਪੂਰਾ ਚੇਤੇ ਸੀ ਜਦੋਂ ਸਾਡੀ ਸਵਾਰੀ ਗੱਡੀ ਨਹੀਂ ਮਾਲ ਗੱਡੀ ਸੀ। ਜਿਸਦੇ ਖੁਲ੍ਹੇ ਵੈਗਨਾਂ ਵਿੱਚ ਅਸੀਂ ਬੈਠੇ ਸਾਂ। ਬਾਦਾਮੀ ਬਾਹਾ ਰੇਲਵੇ ਸਟੇਸ਼ਨ ਆਇਆ ਤੇ ਗੱਡੀ ਇੱਕ ਪਾਸੇ ਵਾਲੀ ਲਾਈਨ ਤੇ ਖੜ੍ਹੀ ਕਰ

ਦਿੱਤੀ ਗਈ।

ਕਵੀ ਜੀ ਹੁੰਘਲਾ ਰਹੇ ਸਨ। ਗੱਡੀ ਵਿੱਚ ਬੈਠੇ ਸਾਰੇ ਲੋਕ ਸਾਡੇ ਵੱਲ ਹੈਰਾਨੀ ਨਾਲ ਵੇਖ ਰਹੇ ਸਨ ਤੇ ਮੇਰੀ ਯਾਦਾਂ ਦੀ ਫਿਲਮ ਬਾਕਾਇਦਾ ਚੱਲ ਰਹੀ ਸੀ। ਸਾਡੀ ਗੱਡੀ ਦੇ ਨਾਲ ਪੰਜ ਗੋਰਖੇ ਫੌਜੀ ਕਹਿ ਰਹੇ ਸਨ, 'ਕੋਈ ਲੋਗ ਗਾੜੀ ਸੇ ਨੀਚੇ ਨਹੀਂ ਉਤਰੇਗਾ। ਅਭੀ ਦੂਸਰਾ ਇੰਜਨ ਆਏਗਾ ਔਰ ਹਮਾਰਾ ਗਾੜੀ ਭਾਰਤ ਕੋ ਚੱਲ ਦੇਗਾ।'

ਸੂਰਜ ਡੁੱਬ ਰਿਹਾ ਸੀ। ਭਾਦਰੋਂ ਦਾ ਚੁਮਾਸਾ ਪੂਰੀ ਤਰ੍ਹਾਂ ਲੱਗਾ ਹੋਇਆ ਸੀ। ਲੋਕ ਪਾਣੀ ਨੂੰ ਵਿਲਖ ਰਹੇ ਸਨ ਪਰ ਮੌਤ ਦੇ ਡਰੋਂ ਕੋਈ ਥੱਲੇ ਨਹੀਂ ਸੀ ਉਤਰ ਰਿਹਾ। ਰਾਤ ਕਿਸੇ ਤਰ੍ਹਾਂ ਬੀਤੀ। ਨਾ ਇੰਜਨ ਆਇਆ ਤੇ ਨਾ ਪਾਣੀ ਹੀ ਕਿਸੇ ਨੂੰ ਮਿਲਿਆ। ਗੱਡੀ ਵਿੱਚ ਬੈਠੇ ਪਾਣੀ ਪਾਣੀ ਕਰ ਰਹੇ ਸਨ ਪਰ ਕੌਣ ਦੇਵੇ ਇਹਨਾਂ ਨੂੰ ਪਾਣੀ।

ਅੱਠ ਵਜੇ ਦੇ ਕਰੀਬ ਇੱਕ ਫੌਜੀ ਕੁੱਝ ਬੰਦਿਆਂ ਨੂੰ ਲੈ ਕੇ ਨਾਲ ਲੱਗਦੇ ਕਿਸੇ ਨਾਲੇ ਵਿਚੋਂ ਪਾਣੀ ਲੈਣ ਗਏ। ਫੌਜੀ ਤਾਂ ਆ ਗਏ ਪਰ ਪਾਣੀ ਲੈਣ ਵਾਲੇ ਵਿਚਾਰੇ ਵਾਪਸ ਨਹੀਂ ਆਏ। ਉਥੇ ਹੀ ਉਨ੍ਹਾਂ ਦੀ ਮੌਤ ਲਿਖੀ ਸੀ। ਪਤਾ ਨਹੀਂ ਵਿਚਾਰੇ ਕੀਹਦੇ ਹੱਥੋਂ ਮਾਰੇ ਗਏ। ਫੌਜੀਆਂ ਨੇ ਕਿਹਾ ਕਿ ਨਾਲੇ ਤੇ ਕੁੱਝ ਲੋਕ ਬੈਠੇ ਸਨ, ਜਿਹਨਾਂ ਪਾਣੀ ਲੈਣ ਗਿਆਂ ਨੂੰ ਮਾਰ ਦਿਤਾ। ਯਾਦ ਆਇਆ ਸਰਵਨ ਨੂੰ ਵੀ ਰਾਜੇ ਦਸ਼ਰਥ ਨੇ ਹਨ੍ਹੇਰੇ ਵਿੱਚ ਕਿਸੇ ਜੰਗਲੀ ਜਾਨਵਰ ਨੂੰ ਪਾਣੀ ਪੀਂਦਿਆਂ ਸਮਝ ਕੇ ਤੀਰ ਮਾਰ ਕੇ ਮਾਰ ਦਿਤਾ ਹੋਵੇਗਾ। ਦਸ਼ਰਥ ਨੂੰ ਤਾਂ ਸਰਵਨ ਦੇ ਮਾਪਿਆਂ ਨੇ ਸਰਾਪ ਦਿੱਤਾ ਸੀ। ਉਸਨੂੰ ਪੁੱਤਰ ਵਿਛੋੜੇ ਵਿੱਚ ਮਹੱਲਾਂ ਤੋਂ ਡਿੱਗ ਕੇ ਜਾਨ ਗੁਆਣੀ ਪਈ ਸੀ। ਪਰ ਅੱਜ ਹਜ਼ਾਰਾਂ ਸਰਵਨਾਂ ਨੂੰ ਮਾਰ ਕੇ ਵੀ ਕੋਈ ਸਰਾਪ ਦਾ ਭਾਗੀ ਨਹੀਂ ਬਣ ਰਿਹਾ। ਇਹ ਵੀ ਤਾਂ ਵਿਚਾਰੇ ਕਿਸੇ ਨਦੀ ਵਿੱਚ ਪਾਣੀ ਪੀਣ ਗਏ ਸਨ।

ਸਾਰਾ ਦਿਨ ਭਾਦਰੋਂ ਦੀ ਧੁੱਪੇ ਭੁੱਖੇ ਤਿਹਾਏ ਅਸੀਂ ਗੱਡੀ ਦੇ ਲੋਹੇ ਦੇ ਨੰਗੇ ਡਿੱਬਿਆਂ ਵਿੱਚ ਬੈਠੇ ਮੌਤ ਦਾ ਇੰਤਜਾਰ ਕਰ ਰਹੇ ਸਾਂ। ਮੌਤ ਤਾਂ ਸਾਡੀ ਯਕੀਨੀ ਸੀ, ਪਰ ਕਿਸ ਤਰ੍ਹਾਂ ਆਉਣੀ ਹੈ ਇਹ ਗੱਲ ਸਮਝ ਨਹੀਂ ਸੀ ਆ ਰਹੀ।

ਇਹ ਗੱਡੀ ਚੱਲਦੀ ਜਾ ਰਹੀ ਸੀ, ਪਰ ਮੇਰੀ ਯਾਦ ਦੀ ਗੱਡੀ ਬਾਦਾਮੀ ਬਾਗ ਦੇ ਸਟੇਸ਼ਨ ਤੇ ਖੜ੍ਹੀ ਮੌਤ ਦਾ ਇੰਤਜਾਰ ਕਰ ਰਹੇ ਭੁੱਖੇ ਤਿਹਾਏ ਲੋਕਾਂ ਨਾਲ ਭਰੀ ਗੱਡੀ ਦੁਆਲੇ ਘੁੰਮ ਰਹੀ ਸੀ।

ਮੇਰੇ ਸੁਹਿਰਦ ਸਾਥੀ ਜਾਗ ਪਏ ਸਨ। ਮੈਨੂੰ ਚੱਲਦੀ ਗੱਡੀ ਵਿਚੋਂ ਦੂਰ ਦਿਸਹੱਦੇ ਵੱਲ ਨੀਝ ਲਾ ਕੇ ਵੇਖਦਿਆਂ ਉਹਨਾਂ ਮੈਨੂੰ ਹਲੂਣ ਕੇ ਆਖਿਆ, 'ਕਿਹੜਿਆਂ ਵਹਿਣਾਂ ਵਿੱਚ ਪੈ ਗਿਆ ਏਂ ਮਾਸਟਰ।'

ਮੇਰੀ ਯਾਦਾਂ ਦੀ ਗੱਡੀ ਜਿਵੇਂ ਲੀਹੋਂ ਲਹਿ ਗਈ ਹੋਵੇ, ਮੈਂ ਉਭੜ ਵਾਹੇ ਆਖਿਆ, 'ਕਿਸੇ ਨੂੰ ਰੋਟੀ ਤਾਂ ਕੀ ਪਾਣੀ ਵੀ ਨਹੀਂ ਮਿਲਿਆ।'

'ਕੀਹ ਕਹਿ ਰਿਹਾ ਏਂ ਯਾਰ, ਕੈਸਾ ਪਾਣੀ, ਕਿਸਨੂੰ ਨਹੀਂ ਮਿਲਿਆ। ਤੇਰਾ ਜ਼ਰੂਰ ਕੋਈ ਦਿਮਾਗੀ ਪੁਰਜਾ ਢਿੱਲਾ ਹੋ ਗਿਆ ਜਾਪਦਾ ਏ।'

ਮੈਨੂੰ ਜਿਵੇਂ ਸੁੱਤੇ ਨੂੰ ਜਾਗ ਆ ਗਈ ਹੋਵੇ। 'ਹਾਂ ਕਵੀ ਜੀ! ਜਿੱਥੇ ਮੈਂ ਅਪੜਿਆ ਹੋਇਆ ਸਾਂ, ਠੀਕ ਹੀ ਉਹ ਵੇਲਾ ਯਾਦ ਕਰਕੇ ਦਿਮਾਗੀ ਪੁਰਜਾ ਇੱਕ ਕੀਹ ਸਾਰੇ ਪੁਰਜੇ ਹੀ ਢਿੱਲੇ ਹੋ ਜਾਂਦੇ ਹਨ।

'ਕੁੱਝ ਸਮਝ ਨਹੀਂ ਆਉਂਦੀ ਤੇਰੀਆਂ ਬੁਝਾਰਤਾਂ ਦੀ।' ਕਵੀ ਜੀ ਨੇ ਅਕੇਵੇਂ ਜਿਹੇ ਵਿੱਚ ਕਿਹਾ।

ਗੱਡੀ ਇੱਕ ਝਟਕੇ ਨਾਲ ਰੁੱਕੀ। ਬਾਹਰ ਦੇਖਿਆ ਤਾਂ ਇਹ ਉਹੀ ਬਾਦਾਮੀ ਬਾਗ ਰੇਲਵੇ ਸਟੇਸ਼ਨ ਸੀ ਜਿੱਥੇ ਯਾਦਾਂ ਦੇ ਘੋੜੇ ਤੇ ਸਵਾਰ ਹੋ ਕੇ ਪੁੱਜ ਚੁੱਕਾ ਸਾਂ।

ਉਹੀ ਸਾਈਡ ਲਾਈਨ ਸੀ ਜਿੱਥੇ ਮਾਲ ਗੱਡੀ ਖੜ੍ਹੀ ਸੀ ਤੇ ਜਿੱਥੇ ਪੂਰੇ ਦੋ ਦਿਨ ਦੋ ਰਾਤਾਂ ਮੌਤ ਨੂੰ ਬਹੁਤ ਨੇੜਿਓਂ ਵੇਖਿਆ ਸੀ।

ਗੱਡੀ ਦਾ ਕਰਾਸ ਸੀ ਤੇ ਗੱਡੀ ਕਾਫੀ ਦੇਰ ਉਥੇ ਖੜ੍ਹੀ ਰਹੀ।

ਮੈਂ ਕਵੀ ਜੀ ਨੂੰ ਸਾਰੀ ਵਿੱਥਿਆ ਸੁਣਾਈ। ਮੈਨੂੰ ਯਾਦ ਆਇਆ। ਸਟੇਸ਼ਨ ਤੋਂ ਬਾਹਰ ਲੋਕੀਂ ਛੁਰਿਆਂ ਬਰਛਿਆਂ ਡਾਂਗਾਂ ਸੋਟੇ ਲਈ ਖੜ੍ਹੇ ਸਨ, ਤੇ ਸਟੇਸ਼ਨ ਮਾਸਟਰ ਨੂੰ ਦਰਵਾਜਾ ਖੋਲ੍ਹਣ ਲਈ ਮਜ਼ਬੂਰ ਕਰ ਰਹੇ ਸਨ। ਉਡੀਕ ਸਿਰਫ਼ ਏਸ ਗੱਲ ਦੀ ਸੀ ਕਿ ਜੇ ਭਾਰਤ ਵਿਚੋਂ ਮਜ਼ਲੂਮ ਲੋਕਾਂ ਦੀ ਗੱਡੀ ਵੱਢੀ ਕੱਟੀ ਆਈ ਤਾਂ ਇਸ ਨੂੰ ਵੀ ਵੱਢ ਕੇ ਕੱਟ ਕੇ ਭੇਜਿਆ ਜਾਵੇਗਾ। ਜੇ ਸਹੀ ਸਲਾਮਤ ਆਈ ਤਾਂ ਸ਼ਾਇਦ ਇਸ ਗੱਡੀ ਦੇ ਲੋਕ ਬਚ ਜਾਣ।

ਕੋਈ ਗਿਆਰਾਂ ਵਜੇ ਦੇ ਕਰੀਬ ਇੱਕ ਫੌਜੀ ਅਫਸਰ ਪਤਾ ਨਹੀਂ ਕਿਥੋਂ ਸਾਡੀ ਚੰਗੀ ਕਿਸਮਤ ਨੂੰ ਆ ਗਿਆ। ਉਸਦੇ ਨਾਲ ਦਸ ਬਾਰਾਂ ਸਿਪਾਹੀ ਸਨ। ਉਹ ਹਥਿਆਰਾਂ ਨਾਲ ਲੈਸ ਆਏ ਤੇ ਆਉਂਦੇ ਹੀ ਰੇਲਵੇ ਕ੍ਰਾਸਿੰਗ ਪੁਲ ਤੇ ਚੜ੍ਹ ਗਏ। ਸਾਰੀ ਗੱਡੀ ਵਿੱਚ ਖਲਬਲੀ ਮੱਚ ਗਈ ਕਿ ਇਹ ਹਥਿਆਰਬੰਦ ਫੌਜੀ ਸਾਡੀ ਮੌਤ ਦੇ ਫਰਿਸ਼ਤੇ ਬਣਕੇ ਆਏ ਹਨ। ਬੱਕਰਾ ਜਿਵੇਂ ਮੌਤ ਨੂੰ ਵੇਖ ਕੇ ਮਮਿਆਂਦਾ ਏ। ਸਾਰੇ ਲੋਕ ਇਸ ਤਰ੍ਹਾਂ ਮੌਤ ਨੂੰ ਨੇੜਿਓਂ ਵੇਖ ਕੇ ਚੀਖ ਚਿਹਾੜਾ ਪਾ ਰਹੇ ਸਨ।

ਪਰ ਉਸ ਫੌਜੀ ਅਫਸਰ ਨੇ ਉਚੀ ਆਵਾਜ਼ ਵਿੱਚ ਆਖਿਆ ਸਾਡੇ ਵੱਲ ਮੂੰਹ ਕਰਕੇ 'ਤੁਮ ਲੋਗ ਆਰਾਮ ਸੇ ਬੈਠੋ ਮੈਂ ਆਪ ਕੋ ਮਾਰਨੇ ਨਹੀਂ ਬਚਾਨੇ ਆਇਆਂ ਹੂੰ।' ਲੋਕ ਹੈਰਾਨ ਹੋ ਕੇ ਕੁੱਝ ਸ਼ਾਂਤ ਹੋਏ। ਆਪਸ ਵਿੱਚ ਖੁਸਰ ਪੁਸਰ ਕਰ ਰਹੇ ਸਨ। 'ਸਾਨੂੰ ਹੁਣ ਕੌਣ ਬਚਾ ਸਕਦਾ ਏ ਭਲਾ।'

ਫੌਜੀਆਂ ਨੇ ਪੁਲ ਤੇ ਹੀ ਮੋਰਚਾ ਸੰਭਾਲ ਲਿਆ। ਸਟੇਸ਼ਨ ਮਾਸਟਰ ਨੂੰ ਬਾਹਰ ਖੜ੍ਹੇ ਲੋਕਾਂ ਨੇ ਦਰਵਾਜਾ ਖੋਲ੍ਹਣ ਲਈ ਮਜ਼ਬੂਰ ਕਰ ਦਿੱਤਾ। ਉਹ ਚਾਬੀਆਂ ਲੈ ਕੇ ਮੇਨ ਗੇਟ ਖੋਲ੍ਹਣ ਲਈ ਚੱਲ ਪਿਆ।

ਫੌਜੀ ਅਫਸਰ ਨੇ ਉਚੀ ਆਵਾਜ਼ ਵਿੱਚ ਆਖਿਆ ਜਿਵੇਂ ਬੱਦਲ ਕੜਕ ਰਿਹਾ ਹੋਵੇ, 'ਦਰਵਾਜਾ ਮਤ ਖੋਲ੍ਹਨਾ ਨਹੀਂ ਤੋ ਗੋਲੀ ਆਏਗੀ।'

ਪਰ ਸਟੇਸ਼ਨ ਮਾਸਟਰ ਨਹੀਂ ਰੁਕਿਆ ਤੇ ਉਸ ਨੇ ਤਾਲੇ ਨੂੰ ਚਾਬੀ ਲਾ ਦਿੱਤੀ। ਠਾਹ ਕਰਦੀ ਗੋਲੀ ਉਸਦੀ ਪਿੱਠ ਤੇ ਲੱਗੀ ਤੇ ਫਾਇਰਿੰਗ ਸ਼ੁਰੂ ਹੋ ਗਈ। ਸਟੇਸ਼ਨ ਦੇ ਬਾਹਰ ਅਫ਼ਰਾ ਤਫ਼ਰੀ ਮੱਚ ਗਈ। ਮਾਰਨ ਆਏ ਲੋਕ ਆਪ ਮਰਨੋਂ ਬਚਣ ਲਈ ਭੱਜਣ ਨੱਸਣ ਲੱਗ ਪਏ। ਸਟੇਸ਼ਨ ਮਾਸਟਰ ਵਿਚਾਰਾ ਉਥੇ ਹੀ ਢੇਰ ਹੋ ਗਿਆ।

ਫੌਜੀ ਅਫਸਰ ਕੁੱਝ ਸਿਪਾਹੀਆਂ ਨੂੰ ਉਥੇ ਛੱਡ ਕੇ ਲੋਕੋ ਸ਼ੈਡ ਵਿੱਚ ਗਿਆ। ਲੋਕੋ ਸ਼ੈਡ ਵਾਲੇ ਇੰਜਨ ਲਿਆਉਣ ਲਈ ਤਿਆਰ ਨਹੀਂ ਸਨ। ਪਰ ਗੋਲੀ ਤੋਂ ਡਰਦੇ ਕੀ ਨਾ ਕਰਦੇ। ਇੰਜਨ ਵਿੱਚ ਕੋਲਾ ਵਗੈਰਾ ਪਾ ਕੇ ਲੈ ਆਏ। ਪਰ ਇਹ ਇੰਜਨ ਉਸ ਨੂੰ ਖਿੱਚ ਨਹੀਂ ਸਕਿਆ ਤੇ ਦੂਸਰਾ ਇੰਜਨ ਵੀ ਆ ਗਿਆ।

ਖ਼ੈਰ ਇਹ ਗੱਡੀ ਹੌਲੀ ਹੌਲੀ ਚੱਲ ਪਈ ਤੇ ਸਾਡੀ ਜ਼ਿੰਦਗੀ ਦੀ ਕੁੱਝ ਆਸ ਬੱਝੀ।

ਪਰ ਮੁਗਲ ਪੁਰੇ ਆ ਕੇ ਗੱਡੀ ਫੇਰ ਖਲੋ ਗਈ। ਗੱਡੀ ਨੂੰ ਖਲੋਤਿਆਂ ਵੇਖ ਕੇ ਲੋਕ ਫੇਰ ਇੱਕਠੇ ਹੋਣੇ ਸ਼ੁਰੂ ਹੋ ਗਏ ਤੇ ਇੱਟਾਂ ਪੱਥਰ ਸਾਨੂੰ ਮਾਰਨ ਲੱਗ ਪਏ। ਮੌਤ ਦੂਰ ਜਾਂਦੀ ਜਾਂਦੀ ਫੇਰ ਮੁੜ ਆਈ ਜਾਪਦੀ ਸੀ।

ਓਹੋ ਫੌਜੀ ਅਫਸਰ ਆਪਣੀ ਫੌਜੀ ਗੱਡੀ ਲੈ ਕੇ ਫਿਰ ਆ ਗਿਆ ਤੇ ਹਵਾਈ ਫਾਇਰਿੰਗ ਸ਼ੁਰੂ ਕਰ ਦਿੱਤੀ। ਮਾਰਨ ਆਏ ਲੋਕ ਖਿੰਡ ਪੁੰਡ ਗਏ। ਅਫਸਰ ਨੇ ਇੰਜਨ ਡਰਾਈਵਰ ਨੂੰ ਗੱਡੀ ਚਲਾਉਣ ਲਈ ਕਿਹਾ। ਉਹਨਾਂ ਦਾ ਕਹਿਣਾ ਸੀ ਕਿ ਹਿੰਦੁਸਤਾਨ ਗਿਆਂ ਸਾਨੂੰ ਮਾਰ ਦਿੱਤਾ ਜਾਵੇ ਗਾ। ਅੱਗੋਂ ਜਵਾਬ ਮਿਲਿਆ ਕਿ 'ਜੇ ਤੁਸੀਂ ਨਾ ਚੱਲੇ ਤਾਂ ਤੁਹਾਨੂੰ ਪਾਕਿਸਤਾਨ ਵਿੱਚ ਹੀ ਮਾਰ ਮੁਕਾ ਦਿਆਂਗਾ।'

ਡਰਦੇ ਕੀ ਨਾ ਕਰਦੇ। ਮਜ਼ਬੂਰਨ ਉਹਨਾਂ ਨੂੰ ਗੱਡੀ ਤੋਰਨੀ ਹੀ ਪਈ। 'ਕੁਫ਼ਰ ਟੁੱਟਾ ਖ਼ੁਦਾ ਖ਼ੁਦਾ ਕਰਕੇ' ਅਸੀਂ ਏਸ ਤਰ੍ਹਾ ਵਾਹਘਾ ਬਾਰਡਰ ਆ ਹੀ ਪੁੱਜੇ। ਸਾਨੂੰ ਯਕੀਨ ਨਹੀਂ ਸੀ ਹੋ ਰਿਹਾ ਕਿ ਅਸੀਂ ਜਿੰਦਾ ਹਾਂ। ਅਟਾਰੀ ਸਟੇਸ਼ਨ ਤੇ ਇਲਾਕੇ ਦੇ ਲੋਕ ਸਾਡੇ ਲਈ ਲੰਗਰ ਪਾਣੀ ਲੱਸੀ ਦੁੱਧ ਲੈ ਕੇ ਆਏ ਹੋਏ ਸਨ।■

